


ੴ ਸਤਿਗੁਰ ਪ੍ਰਸਾਦਿ ।

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 408

ਦਾ ਸੋਧਿਆ ਹੋਇਆ ਰੂਪ

ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ

# ਪਾਕਿਸਤਾਨ ਅੰਦਰ ਰਹੇ ਗੁਰਦੁਆਰੇ


## ਗੁਰੂ ਨਾਨਕ ਦੇਵ ਮਿਸ਼ਨ

ਡਾਕ ਘਰ ਸਨੌਰ ਪਟਿਆਲਾ ।

ਪੰਜਾਬ ਇੰਡੀਆ


ਭੇਖ ਦੋ ਰੁਪੈ

# ਪਾਕਿਸਤਾਨ ਅੰਦਰ ਰਹੇ ਇਤਿਹਾਸਕ ਗੁਰਦੁਆਰੇ

ਸੰਨ 1947 ਦੀ ਦੇਸ਼ ਵੰਡ ਨੇ ਸਾਡੀ ਪੰਜ ਦਰਿਆਵਾਂ ਦੀ ਧਰਤੀ ਪੰਜਾਬ ਨੂੰ ਦੋ ਹਿਸਿਆਂ-ਪੂਰਬੀ ਤੇ ਪਛਮੀ ਪੰਜਾਬ ਵਿਚ ਵੰਡ ਦਿਤਾ ਸੀ। ਪਿਤਾ ਪੁਰਖੀ ਜਾਇਦਾਦ ਦੀ ਭਰਾਵਾਂ ਅੰਦਰ ਵੰਡ ਹੋਣ ਵਾਂਗ ਜੇ ਇਹ ਧਰਤੀ ਦੀ ਵੰਡ ਹੁੰਦੀ ਤਾਂ ਸਭ ਲੋਕ ਆਪਣੀ 2 ਥਾਂ ਟਿਕੇ ਰਹਿੰਦੇ ਪਰ ਇਉਂ ਨ ਹੋਇਆ। ਪਛਮੀ ਪੰਜਾਬ ਵਿਚ ਮੁਸਲਮਾਨਾਂ ਦੀ ਵਸੋਂ ਜ਼ਿਆਦਾ ਹੋਣ ਕਰਕੇ ਉਨ੍ਹਾਂ ਇਸ ਨੂੰ ਨਿਰੋਲ ਮੁਸਲਮ ਦੇਸ਼ (ਪਾਕਿਸਤਾਨ) ਬਨਾਉਣ ਦਾ ਫੈਸਲਾ ਕੀਤਾ ਜਿਸ ਕਰਕੇ ਉਥੇ ਸਦੀਆਂ ਤੋਂ ਰਲ ਵਸਦੇ ਹਿੰਦੂ ਤੇ ਸਿਖਾਂ ਨੂੰ ਪਛਮੀ ਪੰਜਾਬ ਛਡ ਕੇ ਪੂਰਬੀ ਪੰਜਾਬ ਵਿਚ ਆ ਵਸਣ ਲਈ ਮਜਬੂਰ ਹੋਣਾ ਪਿਆ। ਇਓਂ ਹੀ ਪੂਰਬੀ ਪੰਜਾਬ ਅੰਦਰ ਵਸਦੇ ਮੁਸਲਮਾਨਾਂ ਦੀ ਵਡੀ ਗਿਣਤੀ ਪਛਮੀ ਪੰਜਾਬ ਅੰਦਰ ਜਾ ਵਸੀ। ਇਸ਼ ਅਦਲਾ ਬਦਲੀ ਅੰਦਰ ਮਾਲੀ ਅਤੇ ਜਾਨੀ ਨੁਕਸਾਨ ਬਹੁਤ ਹੋਇਆ।

ਪਰ ਇਸ ਦੇਸ਼ ਦੀ ਵੰਡ ਤੋਂ ਕਦੀ ਪੂਰਾ ਨ ਹੋ ਸਕਣ ਵਾਲਾ ਕੌਮੀ ਨੁਕਸਾਨ ਜੋ ਸਿਖਾਂ ਨੂੰ ਹੋਇਆ ਉਹ ਉਨ੍ਹਾਂ ਦੇ ਬਹੁਤ ਸਾਰੇ ਮੁਖੀ ਧਰਮ ਅਸਥਾਨਾਂ ਅਥਵਾ ਇਤਿਹਾਸਕ ਗੁਰਦੁਆਰਿਆਂ ਦਾ ਉਨ੍ਹਾਂ ਦੀ ਸੇਵਾ ਸੰਭਾਲ ਤੋਂ ਵਾਂਝੇ ਰਹਿ ਜਾਣਾ ਬਲਕਿ ਉਨ੍ਹਾਂ ਗੁਰਦੁਆਰਿਆਂ ਦਾ ਹਮੇਸ਼ਾਂ ਲਈ ਤਾਲੇ ਬੰਦ ਹੋ ਜਾਣਾ ਸੀ ਜੋ ਤਾਲੇ ਲਗ ਪਗ ਅਧੀ ਸਦੀ ਬੀਤ ਜਾਣ ਦੇ ਬਾਵਜੂਦ ਅਜ ਤਕ ਨਹੀਂ ਖੋਹਲੇ ਜਾ ਸਕੇ ਅਤੇ ਜੇ ਇਹੋ ਹਾਲ ਰਿਹਾ ਤਾਂ ਸੰਭਵ ਹੈ ਕਿ ਸਵੇਂ ਇਨ੍ਹਾਂ ਦੇ ਨਿਸ਼ਾਨ ਭੀ ਮਿਟ ਜਾਣ।

ਸੰਨ 1979 ਵਿਚ ਵਾਸ਼ਿੰਗਟਨ (ਅਮ੍ਰੀਕਾ) ਵਿਚ 'ਨਨਕਾਣਾ ਸਾਹਿਬ ਫਾਊਂਡੇਸ਼ਨ' ਨਾਮ ਦੀ ਬਣੀ ਸੰਸਾਇਟੀ ਨੇ ਇਕ ਅੰਤਿਰਰਾਸ਼ਟਰੀ (International) ਵਫਦ (delegation) ਭੇਜ ਕੇ ਪਾਕਿਸਤਾਨ ਸਰਕਾਰ ਨਾਲ ਇਸ ਬਾਰੇ ਵਿਚਾਰ ਕਰਨ ਦਾ ਉਦਮ ਕੀਤਾ ਸੀ। ਇਸ ਵਫਦ ਵਿਚ ਵਖੋ ਵਖ ਮੁਲਕਾਂ ਦੇ ਹੇਠ ਲਿਖੇ ਅਨੁਸਾਰ ਪੰਜ ਪ੍ਰਤੀਨਿਧ ਸ਼ਾਮਲ ਕੀਤੇ ਗਏ ਸਨ :

(1) ਵਾਸ਼ਿੰਗਟਨ (ਅਮਰੀਕਾ) ਤੋਂ ਸ੍ਰ. ਗੰਗਾ ਸਿੰਘ

(2) ਇੰਗਲੈਂਡ ਤੋਂ ਸ੍ਰ. ਗੁਰਬਚਨ ਸਿੰਘ

(3) ਜਾਪਾਨ ਤੋਂ ਸ. ਨਰਿੰਦਰ ਸਿੰਘ

(4) ਸਿੰਗਾਪੁਰ ਤੋਂ ਸ੍ਰ. ਮਿਹਰਵਾਨ ਸਿੰਘ ਅਤੇ (5) ਹਿੰਦੁਸਤਾਨ ਤੋਂ ਸ੍ਰ. ਨਰੈਣ ਸਿੰਘ, ਇਹ ਵਫਦ ਅਕਤੂਬਰ 1979 ਵਿਚ ਪਾਕਸਤਾਨ ਗਿਆ ਸੀ ਅਤੇ ਉਥੋਂ ਦੀ ਹਕੂਮਤ ਦੇ ਮੁਖੀਆਂ ਨਾਲ ਪਹਿਲੇ ਸਕਟਰੇਤ ਪਧਰ ਤੇ, ਫਿਰ ਸੰਬੰਧਤ ਵਜ਼ੀਰਾਂ ਨਾਲ ਅਤੇ ਅਖੀਰ ਪਾਕਸਤਾਨ ਦੇ ਉਸ ਸਮੇਂ ਦੇ ਸਦਰ ਜਨਰਲ ਜ਼ੀ ਉਲ-ਹੱਕ ਨਾਲ ਵਿਚਾਰ ਵਟਾਂਦਰੇ ਹੋਏ ਸਨ ਜਿਸ ਵਿਚ ਫੈਸਲਾ ਹੋਇਆ ਸੀ ਕਿ

(1) ਪਾਕਸਤਾਨ ਸ੍ਰਕਾਰ ਦਸ ਜਾਂ ਇਸ ਤੋਂ ਜਿਆਦਾ ਸਿਖ ਜਦੋਂ ਵੀ ਅਤੇ ਜਿਸ ਗੁਰਦੁਆਰੇ ਦੀ ( ਹ ਜਾਤਰਾ ਕਰਨਾ ਚਾਹੁਣਗੇ ਉਨ੍ਹਾਂ ਨੂੰ ਉਥੇ ਜਾਣ ਲਈ ਵੀਜ਼ਾ (ਰਾਹਦਾਰੀ) ਆਦ ਦੀ ਸਹੂਲਤ ਦੇਵੇਗੀ।

(2) ਪਾਕਸਤਾਨ ਅੰਦਰਲੇ ਜਿਨ੍ਹਾਂ ਇਤਿਹਾਸਕ ਗੁਰਦੁਆਰਿਆਂ ਦੀ ਸੇਵਾ ਸੰਭਾਲ ਸਿਖ ਆਪਣੇ ਹਥ ਲੈਣਾ ਚਾਹੁਣਗੇ ਉਸ ਦੇ ਲਈ ਪਾਕ ਸ੍ਰਕਾਰ ਸੇਵਾਦਾਰ ਗ੍ਰੰਥੀ ਆਦਿ ਨੂੰ ਵੀਜ਼ਾ ਅਤੇ ਉਥੇ ਰਹਿਣ ਦੀ ਸਹੂਲਤ ਤੇ ਆਗਿਆ ਦੇਵੇਗੀ।

ਪਾਕਸਤਾਨ ਗਏ ਵਫਦ ਨੇ ਵਾਪਸੀ ਤੇ ਉਕਤ ਕੀਤੀ ਕਾਰਵਾਈ ਦੀ ਰਿਪੋਰਟ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇਂਦੇ ਹੋਏ

ਪੰਜਾਹ ਸੇਵਾਦਾਰ ਗ੍ਰੰਥੀ ਆਦ ਭੇਜਨ ਲਈ ਬੇਨਤੀ ਕੀਤੀ ਸੀ ਜਿਸ ਦੀ ਪ੍ਰਵਾਨਗੀ ਭੀ ਉਨਾਂ ਵਲੋਂ ਹ ਗਈ ਸੀ ਪ੍ਰੰਤੂ ਇਹ ਸੇਵਾਦਾਰ ਆਦਿ ਭੇਜੇ ਨ ਗਏ।

ਪਾਕਿਸਤਾਨ ਅੰਦਰ ਰਹੇ ਜਿਨ੍ਹਾਂ ਗੁਰਦੁਆਰਿਆਂ ਲਈ ਇਹ ਸੇਵਾਦਾਰ ਗ੍ਰੰਥੀ ਆਦ ਭੇਜੇ ਜਾਣੇ ਸਨ ਓਹ ਸਨ ਨਨਕਾਣਾ ਸਾਹਿਬ ਅੰਦਰ ਗੁ: ਜਨਮ ਅਸਥਾਨ ਆਦ ਗੁਰਦੁਆਰੇ ਲਾਹੌਰ ਦੇ ਗੁਰਦੁਆਰਾ ਡੇਹਰਾ ਸਾਹਿਬ, ਸ਼ਹੀਦ ਗੰਜ ਸਿੰਘਣੀਆਂ ਤੇ ਜਨਮ ਅਸਥਾਨ ਗੁਰੂ ਰਾਮਦਾਸ ਜੀ, ਗੁ: ਪੰਜਾ ਸਾਹਿਬ, ਗੁ. ਸਚਾ ਸੌਦਾ ਚੂਹੜਕਾਣਾ, ਗੁ. ਬਾਬੇ ਦੀ ਬੇਰ ਸਿਆਲ ਕੋਟ, ਗੁ. ਕੋਟ ਸਾਹਿਬ ਏਮਨਾ ਬਾਦ, ਗੁ. ਕਰਤਾਰ ਪੁਰ ਸਾਹਿਬ, ਗੁ. ਬਚੇ ਨੌ ਤੇ ਹਾਫਜ਼ਾਬਾਦ, ਗੁ. ਭਾਈ ਥਾਨ ਸਿੰਘ ਅਤੇ ਗੁ. ਭਾਈ ਜੋਗਾ ਸਿੰਘ ਪਿਸ਼ਾਵਰ।

ਇਹ ਅਤੇ ਪਾਕਸਤਾਨ ਅੰਦਰ ਰਹੇ ਹੋਰ ਗੁਰਦਆਰੇ ਜਿਨ੍ਹਾਂ ਦਾ ਵੇਰਵਾ ਇਸ ਲਖ ਵਿਚ ਦਿਤਾ ਜਾ ਰਿਹਾ ਹੈ ਅੰਦਰ ਸਿਖ ਮਰਯਾਦਾ ਚਾਲੂ ਕਰਾਉਣ ਲਈ ਸਾਨੂੰ ਅੰਤਰ ਰਾਸ਼ਟਰੀ ਤੌਰ ਮੁੜ ਜਤਨ ਕਰਨਾ ਚਾਹੀਦਾ ਹੈ। ਸ਼੍ਰੋਮਣੀ ਗੁ. ਕਮੇਟੀ ਰਾਹੀਂ ਐਸਾ ਹੋ ਸਕਣਾ ਸੰਭਵ ਨਹੀਂ ਕਿਉਂਕਿ ਪਾਕ ਸਰਕਾਰ ਸ਼੍ਰੋਮਣੀ ਗੁ. ਕਮਟੀ ਨੂੰ ਭਾਰਤੀ ਕਾਨੂੰਨ ਅਧੀਨ ਬਣੀ ਹੋਣ ਕਰਕੇ ਅਜੇਹੀ ਗਲ ਦਾ ਭਾਰਤ ਸਰਕਾਰ ਰਾਹੀਂ ਕੀਤਾ ਜਾਣਾ ਜ਼ਰੂਰੀ ਸਮਝਦੀ ਹੈ ਅਜੇਹਾ ਵਿਚਾਰ ਉਨ੍ਹਾਂ ਵਲੋਂ 1979 ਵਿਚ ਪਾਕਸਤਾਨ ਗਏ ਸਿਖ ਵਫਦ ਪਾਸ ਪ੍ਰਗਟਾਇਆ ਸੀ।

ਪਾਕਿਸਤਾਨ ਅੰਦਰ ਵਿਸ਼ੇਸ਼ ਇਤਿਹਾਸਕ ਗੁਰਦੁਆਰੇ ਹੇਠਾਂ ਲਿਖੇ ਅਨੁਸਾਰ ਹਨ :—

ਨਨਕਾਣਾ ਸਾਹਿਬ :- ਇਹ ਪਛਮੀ ਪੰਜਾਬ ਦੇ ਜਿਲਾ ਸ਼ੇਖੂਪੁਰਾ ਦੀ ਇਕ ਤਹਿਸੀਲ ਦਾ ਹੈਡ ਕੁਆਰਟਰ ਹੈ ਜੋ ਲਾਹੌਰ ਦੇ ਪਛਮ ਵਿਚ ਇਸ ਤੋਂ 80 ਕਿਲੋਮੀਟਰ ਦੂਰ ਅਤੇ ਦਰਿਆ ਰਾਵੀ ਦੇ ਉਤਰ ਵਿਚ ਤੀਹ ਕਿਲੋ ਮੀਟਰ ਤੇ ਧਰਤੀ ਦੇ ਵਡੇ ਜ਼ਰਖੇਜ਼ (ਉਪਜਾਊ) ਖਿਤੇ ਵਿਚ ਵਾਕਿਆ ਹੈ।

ਨਨਕਾਣਾ ਸਾਹਿਬ ਦੀ ਸਾਰੀ ਵਸੋਂ ਕਰੀਬਨ ਦੋ ਕਿਲੋਮੀਟਰ ਦੀ ਲੰਬਾਈ ਵਿਚ ਜਿਸ ਦੇ ਇਕ ਸਿਰੇ ਗੁ. ਜਨਮ ਅਸਥਾਨ ਅਤੇ ਦੂਜੇ ਸਿਰੇ ਗੁ, ਕਿਆਰਾ ਸਾਹਿਬ ਹਨ ਅਤੇ ਅੱਧਾ ਕੁ ਕਿਲੋਮੀਟਰ ਚੌੜਾਈ ਵਿਚ ਹੈ। ਸ਼ਹਿਰ ਦੀ ਸਾਰੀ ਵਸੋਂ ਸਭ ਗੁਰਦੁਆਰਿਆਂ ਦੇ ਆਲੇ ਦੁਆਲੇ ਹੈ ਦੇਸ਼ ਵੰਡ ਤੋਂ ਪਹਿਲੋਂ ਹਿੰਦੂ ਸਿਖ ਮੁਸਲਮਾਨ ਕਰੀਬਨ ਸਮਾਨ ਗਿਣਤੀ ਵਿਚ ਏਥੇ ਵਸਦੇ ਸਨ ਪ੍ਰੰਤੂ ਹੁਣ ਇਥੇ ਨਿਰੋਲ ਮੁਸਲਮਾਨੀ ਵਸੋਂ ਹੈ। ਆਬਾਦੀ ਦੇ ਦਖਣ ਪਛਮ ਵੱਲ ਗੁ. ਜਨਮ ਅਸਥਾਨ ਤੋਂ ਦੋ ਕੁ ਸੌ ਗਜ਼ ਤੇ ਇਕ ਵਡਾ ਥੇਹ ਹੈ ਜਿਸ ਨੂੰ ਧਉਲਰ ਕਿਹਾ ਜਾਂਦਾ ਹੈ। ਕਿਉਂਕਿ ਇਹ ਉਸ ਤੋਂ ਪਹਿਲਾ ਦੇ ਕਿਸੇ ਹਿੰਦੂ ਰਾਜੇ ਦਾ ਮਹਿਲ ਸੀ। ਇਸ ਦੇ ਲਾਗੇ ਬਾਹ ਸੀਤਾ ਵਾਲਾ ਨਾਮ ਦ ਇਕ ਬਹੁਤ ਪੁਰਾਣਾ ਖੂਹ ਹੈ। ਉਸਾਰੇ ਜਾਣ ਸਮੇਂ ਇਹ ਖੂਹ 110 ਫੁਟ ਡੂੰਘਾ ਸੀ ਅਤੇ ਇਸ ਦੇ ਥੱਲੇ ਤੋਂ ਧਉਲਰ ਵੱਲ ਚੜ੍ਹਦੀਆਂ ਪੌੜੀਆ ਸਨ ਜਿਨ੍ਹ ਦੇ ਰਸਤੇ ਰਾਜ ਮਹਿਲ ਦੀਆਂ ਰਾਣੀਆਂ ਸੀਤਾ ਵਾਲੇ ਖੂਹ ਤੇ ਇਸ਼ਨਾਨ ਕਰਨ ਜਾਇਆ ਕਰਦੀਆਂ ਸਨ ਖੂਹ ਦਾ ਨਾਮ 'ਸੀਤਾ ਵਾਲਾ' ਵੀ ਉਸ ਸਮੇਂ ਦੀ ਕਿਸੇ ਰਾਜ ਰਾਣੀ ਦੇ ਨਾਮ ਤੇ ਪਿਆ ਸੀ। ਸੀਤਾ ਵਾਲੇ ਖੂਹ ਦੇ ਪਾਣੀ ਦਾ ਲੈਵਲ ਹੁਣ ਦਸ ਕੁ ਫੁਟ ਹੈ ਧਉਲਰ ਦੇ ਚੜ੍ਹਦੇ ਵੱਲ ਇਕ ਹੋਰ ਏਨਾ ਹੀ ਪੁਰਾਣਾ ਭਾਈ ਬਾਲੇ ਵਾਲਾ ਖੂਹ ਹੈ ਜਿਸ ਦੇ ਨਾਮ ਤੋਂ ਪਰਤੀਤ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜੀਵਨ ਕਾਲ ਸਮੇਂ ਇਹ ਖੂਹ ਉਨ੍ਹਾਂ ਦੇ ਜੀਵਨ ਸਾਥੀ ਭਾਈ ਬਾਲੇ ਦੀ ਮਲਕੀਅਤ ਸੀ।

ਧਉਲਰ ਜਿਸ ਹੇਠ ਆਇਆ ਸਾਰਾ ਥਾਂ ਇਕ ਸੌ ਏਕੜ ਤੋਂ ਘਟ ਨਹੀਂ ਅਤੇ ਜੋ ਇਕ ਟਿਬੇ ਦੀ ਨਿਆਈਂ ਹੈ ਉਪਰ ਇਸ ਵੇਲੇ ਮੁਸਲਮਾਨਾਂ ਦਾ ਕਬਰਸਤਾਨ ਹੈ ਜਿਸ ਵਿਚ ਹੀ ਇਕ ਕਬਰ ਰਾਇ ਬੁਲਾਰ ਦੀ ਦਸੀ ਜਾਂਦੀ ਹੈ ਰਾਇ ਬੁਲਾਰ ਉਸ ਰਾਇ ਭੋਇ ਭਟੀ ਦੇ ਖਾਨਦਾਨ ਵਿਚੋਂ ਸੀ ਜਿਸ ਦੇ ਨਾਮ ਤੇ ਹੀ ਉਸ ਸਮੇਂ ਦੀ ਇਸ ਆਬਾਦੀ ਨੂੰ ਰਾਇ ਭੋਇ ਦੀ ਤਲਵੰਡੀ ਕਿਹਾ ਜਾਂਦਾ ਸੀ। ਇਹ ਪੰਦਰਵੀਂ ਸਦੀ ਈਸਵੀ ਦੇ ਲੋਧੀ ਪਠਾਨਾਂ ਦੇ ਰਾਜ ਕਾਲ ਦੀ ਗੱਲ ਹੈ।

ਦਸਿਆ ਜਾਂਦਾ ਹੈ ਕਿ ਕੌਰਵ ਪਾਂਡਵਾ ਦੇ ਸਮੇਂ ਮੁਲਤਾਨ ਦੇ

ਰਾਜੇ ਵਰਤ ਨੇ ਇਸ ਥਾਂ ਤੇ ਕੋਟਲੀ ਨਾਮ ਦਾ ਨਗਰ ਵਸਾਇਆ ਸੀ ਜੋ ਲੋਧੀ ਪਠਾਣਾਂ ਦੇ ਸਮੇਂ ਰਾਇ ਭੋਇ ਦੀ ਤਲਵੰਡੀ ਕਰ ਕੇ ਜਾਣਿਆ ਗਿਆ ਰਾਇ ਬੁਲਾਰ ਦੇ ਤਲਵੰਡੀ ਦਾ ਹਾਕਮ ਹੋਣ ਸਮੇਂ **ਕਲਿਆਨ ਦਾਸ** ਜਿਸ ਨੂੰ **ਆਮ** ਕਰਕੇ ਕਾਲੂ ਕਹਿਆ ਜਾਂਦਾ ਹੈ, ਰਾਇ ਬੁਲਾਰ ਦਾ ਇਕ ਸੀਨੀਅਰ ਮੁਲਾਜ਼ਮ ਹੋਣ ਤੋਂ ਇਲਾਵਾ ਤਲਵੰਡੀ ਅੰਦਰ ਕੁਝ ਮਾਲਕੀ ਹਕੂਕ ਭੀ ਰਖਦਾ ਸੀ ਇਸ ਕਲਿਆਨ ਦਾਸ ਦੇ ਘਰ ਮਾਤਾ ਤ੍ਰਿਪਤਾ ਦੀ ਕੁਖ ਤੋਂ ਨਵੰਬਰ 1469 ਵਿਚ ਕਤਕ ਦੀ ਪੂਰਨਮਾਸ਼ੀ ਦੇ ਦਿਨ ਇਕ ਬਾਲਕ ਨੇ ਜਨਮ ਲਿਆ, ਜਿਸ ਦਾ ਨਾਮ ਮਾਪਿਆਂ ਨੇ ਆਪਣੀ ਵਡੀ ਲੜਕੀ ਨਾਨਕੀ ਦੇ ਅਨਕੂਲ ਨਾਨਕ ਰਖਿਆ (ਕਈ ਇਤਿਹਾਸਕਾਰਾਂ ਦ ਖਿਆਲ ਅਨੁਸਾਰ ਨਾਨਕ ਦਾ ਜਨਮ ਅਪ੍ਰੈਲ ਦੇ ਮਹੀਨੇ ਸੁਦੀ ਪਖ ਦੀ ਤੀਜ ਨੂੰ ਹੋਇਆ ਸੀ।

ਨਾਨਕ ਦੇ ਤੌਰ ਤਰੀਕੇ ਤੇ ਰਹਿਣ ਸਹਿਣ ਛੋਟੀ ਉਮਰ ਤੋਂ ਹੀ ਹੋਰ ਬਚਿਆਂ ਤੋਂ ਨਿਆਰੇ ਸਨ ਅਤੇ ਸਤ ਸਾਲ ਦੀ ਉਮਰ ਵਿਚ ਜਦੋਂ ਪੰਡਤ ਗੋਪਾਲ ਪਾਸ ਨਾਨਕ ਨੂੰ ਪੜ੍ਹਨੇ ਪਾਇਆ ਗਿਆ ਤਾਂ ਪੈਂਤੀਸ ਅਖਰੀ ਦੇ ਅਰਥ ਪੰਡਤ ਨੂੰ ਸਮਝਾਉਣ ਤੇ ਓਹ ਹੈਰਾਨ ਰਹਿ ਗਿਆ ਅਤੇ ਨਾਨਕ ਜੀ ਦੀ ਵਿਸ਼ੇਸ਼ ਬਾਲਕ ਹੋਣ ਦੀ ਵਡਿਆਈ ਨੇ ਨ ਕੇਵਲ ਪੰਡਤ ਨੂੰ ਹੀ ਸਗੋਂ ਸਾਰੇ ਚੌਗਿਰਦੇ ਨੂੰ ਅਤੀਅੰਤ ਪ੍ਰਭਾਵਤ ਕੀਤਾ। ਇਹ ਭੀ ਦਸਿਆ ਜਾਂਦਾ ਹੈ ਕਿ ਪਹਿਲੇ ਪਹਿਲ ਨਾਨਕ ਨੂੰ ਮੌਲਵੀ ਕੁਤਬੁਦੀਨ ਪਾਸ ਪੜ੍ਹਣੇ ਪਾਇਆ ਗਿਆ ਸੀ। ਉਸ ਪਿਛੋਂ ਆਪ ਨੇ ਪੰਡਤ ਬੈਜਨਾਥ ਪਾਸੋਂ ਸੰਸਕ੍ਰਿਤ ਵੀ ਪੜ੍ਹੀ ਆਪਨੇ ਕੁਰਾਨ ਸ਼ਰੀਫ ਅਤੇ ਹਿੰਦੂ ਸ਼ਾਸਤਰਾਂ ਦਾ ਵੀ ਮੁਤਾਲਿਆ ਕੀਤਾ।

ਇਸ ਪਿਛੋਂ ਜਦੋਂ ਹਿੰਦੂ ਰੀਤੀ ਅਨੁਸਾਰ ਪ੍ਰੋਹਤ ਹਰਦਿਆਲ ਉਨ੍ਹਾਂ ਨੂੰ ਜਨੇਊ ਪਹਿਨਾਉਣ ਆਇਆ ਤਾਂ ਉਨ੍ਹਾਂ ਨੇ ਪ੍ਰੋਹਤ ਨੂੰ ਕਿਹਾ ਕਿ

'ਦਇਆ ਕਪਾਹ ਸੰਤੋਖ ਸੂਤ ਜਤਿ ਗੰਢੀ ਸਤਵਟ।
ਇਹ ਜਨੇਊ ਜੀਅ ਕਾ ਹਈ ਤਾਂ ਪਾਂਡੇ ਘਤਿ

ਰਾਇ ਭੋਇ ਦੀ ਤਲਵੰਡੀ ਜਿਥੇ ਬਾਲ ਨਾਨਕ ਦਾ ਜਨਮ ਹੋਇਆ

ਅਤੇ ਉਥੇ ਉਨ੍ਹਾਂ ਹੋਰ ਕਈ ਚੋਜ ਵਰਤਾਏ ਦਾ ਹੀ ਨਾਮ ਨਨਕਾਣਾ ਸਾਹਿਬ ਕਰਕੇ ਜਾਣਿਆ ਗਿਆ। ਜਨਮ ਵਾਲੀ ਥਾਂ ਜਿਸ ਨੂੰ ਤਦੋਂ ਕਾਲੂ ਦਾ ਕੋਠਾ ਕਿਹਾ ਜਾਂਦਾ ਸੀ ਜਨਮ ਅਸਥਾਨ ਦੇ ਨਾਮ ਨਾਲ ਪ੍ਰਸਿਧ ਹੋਇਆ ਅਤੇ ਉਨ੍ਹਾਂ ਦੇ ਵਖੋ ਵਖ ਕਉਤਕਾਂ ਨਾਲ ਸੰਬੰਧਤ ਉਨ੍ਹਾਂ ਦੇ ਯਾਦਗਾਰੀ ਅਸਥਾਨ ਕਾਇਮ ਹੋਏ ਘਥਾ ਗੋਪਾਲ ਪੰਡਤ ਪਾਸ ਜਿਥੇ ਉਨ੍ਹਾਂ ਪਹਿਲੀ ਪਟੀ ਲਿਖੀ ਦਾ 'ਨਾਮ ਪਟੀ ਸਾਹਿਬ' ਹੋਇਆ ਜੋ ਜਨਮ ਅਸਥਾਨ ਤੋਂ ਦੋ ਕੁ ਸੌ ਗਜ਼ ਚੜਦੇ ਵੱਲ ਹੈ। ਜਿਥੇ ਉਨ੍ਹਾਂ ਆਪਣੇ ਹਮ ਉਮਰ ਬਾਲਾਂ ਨਾਲ ਖੇਡਾਂ ਖੇਡੀਆਂ ਦਾ ਨਾਮ 'ਬਾਲ ਲੀਲਾ' ਹੈ ਜੋ ਪਟੀ ਸਾਹਿਬ ਤੋਂ ਪੰਜਾਹ ਕੁ ਗਜ਼ ਚੜਦੇ ਵੱਲ ਹੈ। ਜਿਥੇ ਆਪਣੇ ਪਿਤਾ ਮਹਿਤਾ ਕਾਲੂ ਦੀਆਂ ਮਹੀਂ ਗਾਈਆਂ ਦੇ ਛੇੜੂ ਬਨ ਉਨਾਂ ਨੂੰ ਚੁਗਾਇਆ ਇਹ ਥਾਂ ਜਨਮ ਅਸਥਾਨ ਤੋਂ ਦੋ ਕਿਲੋਮੀਟਰ ਪੂਰਬ ਵਲ ਕਿਆਰਾ ਸਾਹਿਬ ਦੇ ਨਾਮ ਨਾਲ ਉਘਾ ਹੋਇਆ। ਜਨਮ ਅਸਥਾਨ ਤੋਂ ਢੇਡ ਕੁ ਕਿਲੋ ਮੀਟਰ ਅਤੇ ਕਿਆਰਾ ਸਾਹਿਬ ਤੋਂ ਲਹਿੰਦੇ ਵਲ ਅਧੇ ਕਿਲੋਮੀਟਰ ਤੇ ਮਾਲ ਸਾਹਿਬ ਨਾਮ ਦਾ ਸਥਾਨ ਹੈ ਜਿਥੇ ਅਜ ਵੀ ਵਣ (ਮਾਲਾ ਦਾ ਉਹ ਦਰਖਤ ਖੜਾ ਹੈ ਜਿਸ ਦੀ ਛਾਵੇਂ ਡੰਗਰ ਚੁਗਾਉਣ ਆਏ ਬਾਲ ਨਾਨਕ ਜੀ ਸੌਂ ਗਏ, ਅਤੇ ਜਦੋਂ ਦਿਨ ਢਲ ਜਾਣ ਤੇ ਉਨ੍ਹਾਂ ਦੇ ਮੂੰਹ ਉਪਰ ਧੁਪ ਪਈ ਤਾਂ ਇਕ ਨਾਗ ਨੇ ਆਪਣਾ ਫਨ ਖਿਲਾਰ ਆਪ ਦੇ ਚੇਹਰੇ ਤੇ ਛਾਂ ਕੀਤੀ। ਇਨ੍ਹਾਂ ਯਾਦਗਾਰੀ ਥਾਵਾਂ ਤੋਂ ਇਲਾਵਾ ਤੰਬੂ ਸਾਹਿਬ ਦੇ ਨਾਮ ਨਾਲ ਜਾਣਿਆਂ ਜਾਂਦਾ ਜਨਮ ਅਸਥਾਨ ਤੋਂ ਅਧਾ ਕਿਲੋਮੀਟਰ ਪੂਰਬ ਵਿਚ ਉਹ ਸਥਾਨ ਹੈ ਜਿਥੇ ਤੰਬੂ ਸਮਾਨ ਵਣ ਦਾ ਉਹ ਦਰਖਤ ਅਜ ਵੀ ਵਿਛਿਆ ਹੈ ਜਿਸ ਦੀ ਛਾਵੇਂ ਨਾਨਕ ਜੀ ਪਿਤਾ ਵਲੋਂ ਦਿਤੇ ਵੀਹ ਰੁਪੈਆਂ ਨਾਲ ਭੁਖੇ ਸਾਧੂਆਂ ਨੂੰ ਰੋਟੀ ਖੁਆਉਣ ਪਿਛੋਂ ਆ ਕੇ ਬੈਠ ਰਹੇ ਸਨ ਜਿਥੋਂ ਭੈਣ ਨਾਨਕੀ ਉਨ੍ਹਾਂ ਨੂੰ ਉਠਾ ਕੇ ਘਰ ਲੈ ਗਈ ਸੀ।

ਨਾਨਕ ਜੀ ਦਾ ਵਿਆਹ ਸੋਲਾਂ ਸਾਲ ਦੀ ਉਮਰ ਵਿਚ ਬਟਾਲਾ ਨਿਵਾਸੀ ਲਾਲਾ ਮੂਲ ਚੰਦ ਖਤਰੀ ਦੀ ਸਪੁਤਰੀ ਬੀਬੀ ਸੁਲੱਖਣੀ ਨਾਲ ਹੋਇਆ ਸੀ ਜਿਸ ਤੋਂ 1494 ਵਿਚ ਉਨਾਂ ਦੇ ਘਰ ਸਿਰੀ ਚੰਦ ਅਤੇ

1497 ਵਿਚ ਲਖਮੀ ਦਾਸ ਦੋ ਲੜਕੇ ਹੋਇ। ਸ੍ਰੀ ਚੰਦ ਤੋਂ ਉਦਾਸੀ ਸੰਪਰਦਾ ਦਾ ਆਰੰਭ ਹੋਇਆ।

ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਉਕਤ ਛੇ ਯਾਦਗੀਰੀ ਸਥਾਨਾਂ ਤੋਂ ਇਲਾਵਾ ਗੁਰਦੁਆਰਾ ਛੱਖੂ ਸਾਹਿਬ ਦੇ ਚੜ੍ਹਦੇ ਵੱਲ ਦੋ ਕੁ ਸੌ ਗਜ਼ ਤੇ ਛੇਵੇਂ ਪਾਤਸ਼ਾਹ ਗੁਰੂ ਹਰਿ ਗੋਬਿੰਦ ਸਾਹਿਬ ਦਾ ਉਹ ਯਾਦਗੀਰੀ ਸਥਾਨ ਹੈ ਜਿਥੇ ਆਪ ਸੰਨ 1621-22 ਵਿਚ ਕਸ਼ਮੀਰ ਤੋਂ ਵਾਪਸੀ ਤੇ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਉਪਰ ਦਰਜ ਸਥਾਨਾਂ ਦੀ ਯਾਤਰਾਂ ਨੂੰ ਆਉਣ ਸਮੇਂ ਠਹਿਰੇ ਸਨ।

ਇਉਂ ਮੌਜੂਦਾ ਸ਼ਹਿਰ ਨਨਕਾਣਾ ਸਾਹਿਬ ਅੰਦਰ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਛੇ ਗੁਰਦੁਆਰੇ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿਚ ਇਕ ਗੁਰਦਵਾਰਾ ਹੈ। ਇਹ ਸਾਰੇ ਸਤ ਗੁਰਦੁਆਰੇ ਹਨ।

(8) ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਰੇਲਵੇ ਸਟੇਸ਼ਨ ਤੋਂ ਕਰੀਬਨ ਤਿੰਨ ਕਿਲੋਮੀਟਰ ਅਤੇ ਬਦਾਮੀ ਬਾਗ ਤੋਂ ਇਕ ਕਿਲੋਮੀਟਰ ਦੂਰ ਹੈ। ਏਥੇ ਮੁਗਲ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਤਿ ਤਸੀਹੇ ਦੇ ਕੇ ਅਥਵਾ ਆਪ ਨੂੰ ਸੜਦੀ ਬਦਲੀ ਲੋਹ ਉਪਰ ਬਿਠਾਇਆ, ਸਿਰ ਉਪਰ ਭਠੀ ਦੀ ਤੱਤੀ ਰੇਤ ਪਾਈ, ਅਤੇ ਉਬਲਦੀ ਦੇਗ ਅੰਦਰ ਬਿਠਾ ਕੇ ਸ਼ਹੀਦ ਕੀਤਾ ਗਿਆ ਸੀ।

(9) ਗੁਰਦੁਆਰਾ ਡੇਹਰਾ ਸਾਹਿਬ ਦੇ ਨਾਲ ਲਗਦਾ ਉਹ ਸਥਾਨ ਹੈ ਜਿਥੇ ਮਹਾਰਾਜਾ ਰਣਜੀਤ ਸਿੰਘ ਦਾ ਸਸਕਾਰ ਕੀਤਾ ਗਿਆ ਸੀ।

(10) ਚੂਨਾ ਮੰਡੀ ਲਾਹੌਰ ਅੰਦਰ ਸ੍ਰੀ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਦਾ ਗੁਰਦੁਆਰਾ ਹੈ। ਇਹ ਡੇਰਾ ਬਾਬਾ ਖੁਦਾ ਸਿੰਘ ਦੇ ਚੜ੍ਹਦੇ ਵੱਲੇ ਦੋ ਮੰਜ਼ਲੀ ਇਮਾਰਤ ਹੈ ਜਿਸ ਦੇ ਹੇਠਲੇ ਹਿਸੇ ਵਿਚ

ਦੁਕਾਨਾਂ ਹਨ ।

(11) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿਚ ਲਾਹੌਰ ਦੀ ਮੁਜ਼ੰਗ ਕਾਲੋਨੀ ਅੰਦਰ ਗੁਰਦੁਆਰਾ ਹੈ ਜਿਥੇ ਗੁਰੂ ਜੀ ਲਾਹੌਰ ਆਉਣ ਸਮੇਂ ਠਹਿਰੇ ਸਨ ।

(12) ਲਾਹੌਰ ਰੇਲਵੇ ਸਟੇਸ਼ਨ ਤੋਂ ਅੱਧਾ ਕਿਲੋਮੀਟਰ ਦੂਰ ਲੰਡੇ ਬਾਜ਼ਾਰ ਵਿਚ ਭਾਈ ਮਨੀ ਸਿੰਘ ਅਤੇ ਭਾਈ ਤਾਰੂ ਸਿੰਘ ਜੀ ਦੇ ਸ਼ਹੀਦੀ ਸਥਾਨ ਹਨ ਜਿਥੇ ਭਾਈ ਮਨੀ ਸਿੰਘ ਜੀ ਦਾ ਬੰਦ ਬੰਦ ਕਟ ਕੇ ਅਤੇ ਭਾਈ ਤਾਰੂ ਸਿੰਘ ਜੀ ਦਾ ਸਿਰ ਦਾ ਖੋਪਰ ਉਤਾਰ ਕੇ ਉਨ੍ਹਾਂ ਨੂੰ ਸੰਨ 1734 ਵਿਚ ਮੁਸਲਮਾਨ ਹਕੂਮਤ ਵਲੋਂ ਸ਼ਹੀਦ ਕੀਤਾ ਗਿਆ ਸੀ ।

(13) ਭਾਈ ਮਨੀ ਸਿੰਘ ਅਤੇ ਭਾਈ ਤਾਰੂ ਸਿੰਘ ਦੇ ਸ਼ਹੀਦੀ ਸਥਾਨ ਦੇ ਸਾਹਮਣੇ ਲੰਡੇ ਬਾਜ਼ਾਰ ਦੀ ਦੂਜੀ ਤਰਫ ਗੁਰਦੁਆਰਾ ਸਿੰਘਣੀਆਂ ਸ਼ਸੋਭਤ ਹੈ । ਇਸ ਥਾਉਂ ਸਤਾਰਵੀ ਸਦੀ ਈਸਵੀ ਅੰਦਰ ਸਿੰਘਣੀਆਂ, ਸਮੇਤ ਉਨ੍ਹਾਂ ਦੇ ਦੁਧ ਚੁੰਘਦੇ ਬਚਿਆਂ ਨੂੰ ਕੈਦ ਕੀਤਾ ਜਾਂਦਾ ਸੀ ਅਤੇ ਉਨ੍ਹਾਂ ਦੇ ਮਾਸੂਮ ਬਚਿਆਂ ਦੇ ਟੋਟੇ ਕਰ ਅਤੇ ਹਾਰ ਪਰੋ ਕੇ ਸੰਬਧਤ ਮਾਵਾਂ ਦੇ ਗਲੀਂ ਪਾਏ ਜਾਣ ਉਪ੍ਰੰਤ ਮਾਸ ਤੇ ਹਡੀਆਂ ਦੇ ਲੋਥੜ ਏਥੇ ਬਣੇ ਇਕ ਖੂਹ ਵਿਚ ਸੁਟੇ ਜਾਂਦੇ ਸਨ । ਸੰਨ ਈਸਵੀ 1937 ਵਿਚ ਜਦੋਂ ਇਹ ਸ਼ਹੀਦੀ ਸਥਾਨ ਸਿਖਾਂ ਦੇ ਹਥ ਆਇਆ ਅਤੇ ਉਨ੍ਹਾਂ ਨੂੰ ਇਸ ਖੂਹ ਦੀ ਸਫ਼ਾਈ ਕਰਾਈ ਤਾਂ ਖੂਹ ਵਿਚੋਂ ਬਹੁਤ ਸਾਰੇ ਸਿਰਾਂ ਦੇ ਖੋਪਰ ਅਤੇ ਹੋਰ ਹਡੀਆਂ, ਨਿਕਲੀਆਂ ਜ ਕਾਫੀ ਸਮਾਂ ਇਸ ਸਥਾਨ ਤੇ ਸ਼ਹੀਦ ਗੰਜ ਦੇ ਦਰਸ਼ਨ ਕਰਨ ਆਏ ਜਾਤਰੂ ਵੇਖਦੇ ਰਹੇ । ਇਸ ਲੇਖਕ ਨੇ ਇਹ ਸਾਰਾ ਕੁਛ ਅਖੀਂ ਵੇਖਿਆ ।

(14) ਗੁਰਦੁਆਰਾ ਸਚਾ ਸੌਦਾ ਜ਼ਿਲਾ ਸ਼ੇਖੂਪੁਰਾ ਦੇ ਕਸਬੇ ਚੂਹੜ ਕਾਣੇ ਲਾਗੇ ਹੈ । ਇਸ ਥਾਉਂ ਗੁਰੂ ਨਾਨਕ ਦੇਵ ਜੀ ਨੇ ਪਿਤਾ ਮਹਿਤਾ ਕਾਲੂ ਵਲੋਂ ਕੋਈ ਲਾਹੇਵੰਦ ਖਰਾ ਜੇਹਾ ਸੌਦਾ ਕਰਨ ਵਾਸਤੇ ਦਿਤੇ ਵੀਹ ਰੁਪੈ ਦਾ ਰਾਸ਼ਨ ਖ੍ਰੀਦ ਕੇ ਭੁਖੇ ਵਿਰਕਤਾਂ ਸਾਧੂਆਂ ਨੂੰ ਲੰਗਰ ਛਕਾਇਆ ਸੀ ;

ਇਸ ਪਰਥਾਏ ਗੁਰੂ ਜੀ ਦੇ ਨਾਲ ਭੇਜੇ ਗਏ ਭਾਈ ਬਾਲੇ ਦ ਇਹ ਕਹਿਣ ਤ ਕਿ ਇਹ ਰੁਪੈ ਤਾਂ ਮਹਿਤਾ ਜੀ ਵਲੋਂ ਕੋਈ ਲਾਹੇਵੰਦ ਖਰਾ ਜੇਹਾ ਸੌਦਾ ਕਰਨ ਲਈ ਦਿਤੇ ਗਏ ਸਨ ਗੁਰੂ ਜੀ ਨੇ ਉਤਰ ਦਿਤਾ ਸੀ ਕਿ ਭੁਖਿਆਂ ਨੂੰ ਰੋਟੀ ਖੁਆਉਣ ਤੋਂ ਵਧੇਰਾ ਲਾਹੇਵੰਦ ਖਰਾ ਜੇਹਾ ਸੌਦਾ ਹੋਰ ਕੇਹੜਾ ਹੈ। ਇਸ ਤੋਂ ਹੀ ਇਸ ਇਤਿਹਾਸਕ ਸਥਾਨ ਦਾ ਨਾਉਂ ਖਰਾ ਜਾਂ ਸੱਚਾ ਸੌਦਾ ਪੈ ਗਿਆ ਜੋ ਅਜ ਤਕ ਗੁਰੂ ਨਾਨਕ ਦੇਵ ਜੀ ਵਲੋਂ ਕੀਤੇ ਸਚੇ ਸੌਦੇ ਦੀ ਯਾਦ ਆਪਣੇ ਅੰਦਰ ਸਮੋਏ ਹੋਏ ਹੈ।

(15) ਗੁਰਦੁਆਰਾ ਚਕੀ ਸਾਹਿਬ :- ਇਹ ਗੁਰਦੁਆਰਾ ਲਾਹੌਰ ਤੋਂ ਰਾਵਲ ਪਿੰਡੀ ਨੂੰ ਜਾਂਦੀ ਰੇਲਵੇ ਲਾਈਨ ਤੇ ਏਮਨਾਬਾਦ ਨਾਮ ਦੇ ਸਥਾਨ ਤੇ ਜਿਲ੍ਹਾ ਗੁਜਰਾਂਵਾਲਾ ਅੰਦਰ ਹੈ। ਏਮਨਾਬਾਦ ਦਾ ਪੁਰਾਣਾ ਨਾਮ ਸੈਦ ਪੁਰ ਸੀ ਜੋ ਬਾਬਰ ਦੇ ਹਮਲੇ ਸਮੇਂ ਲੁਟਿਆ ਪੁਟਿਆ ਗਿਆ ਸੀ ਜਦੋਂ ਗੁਰੂ ਨਾਨਕ ਦੇਵ ਜੀ ਏਮਨਾਬਾਦ ਬ ਬਰ ਨੇ ਸੈਦ ਪੁਰ ਦੇ ਬੰਦਿਆਂ ਨੂੰ ਆਪਣੀ ਫੌਜ ਲਈ ਆਟਾ ਪੀਹਣ ਲਾ ਦਿਤਾ ਇਨ੍ਹਾਂ ਵਿਚ ਹੀ ਗੁਰੂ ਨਾਨਕ ਵੀ ਫੜੇ ਤੇ ਚਕੀ ਪੀਹਣ ਲਾਏ ਗਏ। ਨਿਰੰਕਾਰ ਦਾ ਕਰਨਾ ਐਸਾ ਹੋਇਆ ਕਿ ਗੁਰੂ ਜੀ ਦੀ ਚਕੀ ਆਪਣੇ ਆਪ ਫਿਰਨ ਲਗ ਗਈ ਗੁਰੂ ਜੀ ਕੇਵਲ ਗਾਲ੍ਹਾਂ ਹੀ ਪਾਉਂਦੇ ਸਨ। ਬਾਬਰ ਇਸ ਤੇ ਹੈਰਾਨ ਹੋਇਆ ਅਤੇ ਸਮੇਤ ਗੁਰੂ ਜੀ ਸਾਰਿਆਂ ਨੂੰ ਰਿਹਾ ਕਰ ਦਿਤਾ।

(16) ਏਮਨਾਬਾਦ ਵਿਖੇ ਹੀ ਰੋੜੀ ਸਾਹਿਬ ਨਾਮ ਦਾ ਸਥਾਨ ਹੈ ਜਿਥੇ ਗੁਰੂ ਜੀ ਰੋੜਾਂ ਦੀ ਵਿਛਾਈ ਉਪਰ ਹੀ ਬਿਰਾਜਿਆ ਕਰਦੇ ਸਨ। ਓਹ ਰੋੜ ਉਸ ਦੀ ਯਾਦ ਵਜੋਂ ਅਜ ਭੀ ਉਸੇ ਤਰਾਂ ਵਿਛੇ ਹਨ ਜੋ ਵਿਸਾਖੀ ਤੇ ਦੀਵਾਲੀ ਦੇ ਤਿਉਹਾਰਾਂ ਸਮੇਂ ਦਰਸਾਏ ਜਾਂਦੇ ਹਨ।

ਏਮਨਾਬਾਦ ਭਾਈ ਲਾਲੋ ਦੇ ਘਰ ਜਿਥੇ ਗੁਰੂ ਜੀ ਰਹੇ ਸਨ ਵੇਹੜੇ ਵਿਚ ਇਕ ਖੂਹ ਸੀ ਉਸ ਨੂੰ ਭਾਈ ਲਾਲੋ ਦੀ ਖੂਹੀ ਕਰ ਕੇ ਅਜ ਵੀ ਸਤਿਕਾਰਿਆ ਜਾਂਦਾ ਹੈ।

ਇਕ ਗਰੀਬ ਕਿਰਤੀ ਨੀਚ ਜਾਤ ਤਰਖਾਨ ਭਾਈ ਲਾਲੋ ਦੇ ਘਰ

ਠਹਿਰੇ। ਗੁਰੂ ਜੀ ਦੇ ਏਮਨਾਬਾਦ ਠਹਿਰਨ ਸਮੇਂ ਇਕ ਦਿਨ ਉਥੋਂ ਦੇ ਮੁਖੀ ਮਲਕ ਭਾਗੋ ਨੇ ਵਡਾ ਜਗ ਕੀਤਾ ਅਤੇ ਹਰ ਕਿਸੇ ਨੂੰ ਉਸ ਯਗ ਵਿਚ ਸਾਮਲ ਹੋਣ ਅਤੇ ਖਾਣਾ ਖਾਣ ਲਈ ਨਿਉਂਦਾ ਦਿਤਾ। ਏਮਨਾਬਾਦ ਦੇ ਸਾਰੇ ਲੋਕ ਉਸ ਯਗ ਅੰਦਰ ਸ਼ਾਮਲ ਹੋਏ ਪਰ ਗੁਰੂ ਜੀ ਨਿਉਂਦਾ ਦਿਤੇ ਜਾਣ ਦੇ ਬਾਵਜੂਦ ਵੀ ਜਗ ਵਿਚ ਨ ਗਏ। ਜਦੋਂ ਮਲਕ ਨੇ ਉਨ੍ਹਾਂ ਨੂੰ ਪੁਛਿਆ ਕਿ ਤੁਸੀਂ ਮੇਰੇ ਪਕਾਏ ਮਾਹਲ ਪੂੜੇ ਤੇ ਹੋਰ ਪਦਾਰਥ ਖਾਣ ਤੋਂ ਕਿਉਂ ਨਾਂਹ ਕੀਤੀ) ਅਤੇ ਗਰੀਬ ਤਰਖਾਨ ਦੀ ਮਿਸੀ ਰਿਸੀ ਰੋਟੀ ਖਾਧੀ ਹੈ ਤਾਂ ਗੁਰੂ ਜੀ ਨੇ ਕਿਹਾ ਤੇਰੇ ਮਾਹਲ ਪੂੜੇ ਗਰੀਬ ਜਨਤਾ ਦੇ ਲਹੂ ਅੰਦਰ ਤਲੇ ਗਏ ਹੋਣ ਕਰ ਕੇ ਇਨ੍ਹਾਂ ਵਿਚੋਂ ਲਹੂ ਰਿਸਦਾ ਹੈ ਜਦੋਂ ਕਿ ਨੀਚ ਜਾਤ ਲਾਲੋ ਦੀ ਮਿਹਨਤ ਮੁਸ਼ੱਕਤ ਕਰਕੇ ਕਮਾਈ ਰੋਟੀ ਦਾ ਸੁਆਦ ਦੁਧ ਸਮਾਨ ਹੈ।

(17) ਗੁਰਦੁਆਰਾ ਬਾਬੇ ਦੀ ਬੇਰ ਸਿਆਲ ਕੋਟ : ਸਿਆਲ ਕੋਟ ਦਾ ਪੀਰ ਹਮਜ਼ਾ ਗੌਸ ਕਿਸੇ ਕਾਰਨ ਏਥੋਂ ਦੇ ਲੋਕਾਂ ਨਾਲ ਨਾਰਾਜ਼ ਹੋ ਕੇ ਚਾਲੀ ਦਿਨਾਂ ਦਾ ਵਰਤ ਰਖ ਇਕ ਗੁੰਬਦ ਅੰਦਰ ਛੁਪ ਬੈਠਾ ਸੀ ਅਤੇ ਇਹ ਮੰਨਿਆ ਜਾਂਦਾ ਸੀ ਕਿ ਜਿਸ ਦਿਨ ਇਹ ਵਰਤ ਪੂਰਾ ਹੋਇਆ ਸਿਆਲ ਕੋਟ ਦਾ ਸ਼ਹਿਰ ਧਰਤੀ ਅੰਦਰ ਗਰਕ ਹੋ ਜਾਵੇਗਾ । ਗੁਰੂ ਨਾਨਕ ਦੇਵ ਜੀ ਉਥੇ ਗਏ ਅਤੇ ਚਾਹੁੰਦੇ ਸਨ ਕਿ ਹਮਜ਼ਾ ਗੌਸ ਨੂੰ ਸਮਝਾਇਆ ਜਾਵੇ ਪ੍ਰੰਤੂ ਉਸ ਦੇ ਮੁਰੀਦਾਂ ਨੇ ਗੁਰੂ ਜੀ ਨੂੰ ਪੀਰ ਦੇ ਮਿਲਣ ਤੋਂ ਰੋਕ ਲਿਆ। ਨਿਰੰਕਾਰ ਦਾ ਕਰਨਾ ਐਸਾ ਹੋਇਆ ਕਿ ਗੁੰਬਦ ਉਪਰ ਤੋਂ ਪਾਟ ਗਿਆ ਅਤੇ ਸੂਰਜ ਦੀ ਰੋਸ਼ਨੀ ਅੰਦਰ ਸਮਾਧੀ ਲਾਏ ਬੈਠੇ ਪੀਰ ਦੇ ਮੂੰਹ ਤੇ ਪਈ। ਪੀਰ ਘਬਰਾ ਕੇ ਬਾਹਰ ਨਿਕਲਿਆ। ਗੁਰੂ ਜੀ ਦੇ ਪੁਛਣ ਤੇ ਪੀਰ ਨੇ ਕਿਹਾ ਕਿ ਇਹ ਝੂਠੇ ਲੋਕਾਂ ਦਾ ਸ਼ਹਿਰ ਹੈ ਇਸ ਲਈ ਗਰਕ ਹੋਣਾ ਚਾਹੀਦਾ ਹੈ। ਗੁਰੂ ਜੀ ਨੇ ਕਿਹਾ ਦੁਨੀਆਂ ਅੰਦਰ ਸਚ ਤੇ ਝੂਠ ਇਕ ਸਾਰ ਵਰਤਦੇ ਹਨ ਸਾਰੇ ਲੋਕ ਝੂਠੇ ਨਹੀਂ ਮੰਨੇ ਜਾ ਸਕਦੇ ਹਰ ਥਾਂ ਸਚ ਦੀ ਪਛਾਣ ਵਾਲੇ ਬੰਦੇ ਭੀ ਹੁੰਦੇ ਹਨ। ਪੀਰ ਨੂੰ ਇਹ ਗਲ ਨਿਸਚੇ ਕਰਾਉਣ ਲਈ, ਗੁਰੂ ਜੀ ਨੇ ਭਾਈ ਮਰਦਾਨੇ ਨੂੰ ਇਕ ਟਕਾ ਦੇ ਕੇ ਸ਼ਹਿਰ ਵਿਚੋਂ ਸਚ ਝੂਠ ਖਰੀਦ ਲਿਆਉਣ ਹਿਤ ਭੇਜਿਆ। ਲੋਕ ਹੈਰਾਨ ਸਨ ਕਿ ਸਚ ਝੂਠ ਕਿਵੇਂ ਖਰੀਦਿਆ

ਜਾ ਸਕਦਾ ਹੈ। ਮਰਦਾਨਾ ਸ਼ਹਿਰ ਅੰਦਰ ਘੁੰਮ ਕੇ ਇਹ ਨਿਰਾਲੀ ਕਿਸਮ ਦਾ ਸੌਦਾ ਖਰੀਦਨ ਗਿਆ। ਬਹੁਤ ਫਿਰ ਫਿਰਾ ਕੇ ਵਾਪਸ ਆਇਆ ਅਤੇ ਇਕ ਕਾਗਜ ਜਿਸ ਉਪਰ ਲਿਖਿਆ ਸੀ 'ਮਰਨਾ ਸਚ ਜੀਊਣਾ ਝੂਠ' ਗੁਰੂ ਜੀ ਦੇ ਹਥ ਦਿਤਾ। ਗੁਰੂ ਜੀ ਨੇ ਇਹ ਕਾਗਜ਼ ਪੀਰ ਜੀ ਨੂੰ ਦੇਂਦੇ ਹੋਇ ਕਿਹਾ ਕਿ 'ਜਿਸ ਸਿਆਲਕੋਟ ਨੂੰ ਤੂੰ ਝੂਠਿਆਂ ਦਾ ਸ਼ਹਿਰ ਦਸਦਾ ਹੈ, ਉਸ ਅੰਦਰ ਸਚ ਦੀ ਪਛਾਣ ਵਾਲੇ ਬੰਦੇ ਭੀ ਮੌਜੂਦ ਹਨ। ਪੀਰ ਦੀ ਨਿਸ਼ਾ ਹੋਈ ਅਤੇ ਗੁਰੂ ਜੀ ਦੀ ਚਰਣੀ ਢਹਿ ਪਿਆ। ਇਸ ਥਾਉਂ ਗੁਰਦੁਆਰਾ ਬਾਬੇ ਦੀ ਬੇਰ ਇਸਥਿਤ ਹੈ।

(18) ਜ਼ਿਲਾ ਕੈਂਬਲ ਪੁਰ ਵਿਚ ਹਸਨ ਅਬਦਾਲ ਰੇਲਵੇ ਸਟੇਸ਼ਨ ਲਾਗੇ ਗੁਰਦੁਆਰਾ ਪੰਜਾ ਸਾਹਿਬ ਹੈ। ਇਸ ਥਾਉਂ ਵਲੀ ਕੰਧਾਰੀ ਨਾਮ ਦਾ ਇਕ ਮੁਸਲਮਾਨ ਪੀਰ ਪਹਾੜੀ ਦੇ ਉਪਰ ਰਹਿੰਦਾ ਸੀ ਜਿਸ ਦੇ ਨਿਵਾਸ ਸਥਾਨ ਲਾਗੇ ਇਕੋ ਇਕ ਪਾਣੀ ਦਾ ਚਸ਼ਮਾ ਸੀ, ਹੋਰ ਨੇੜੇ ਪਾਣੀ ਨਹੀਂ ਸੀ ਗੁਰੂ ਜੀ ਨੇ ਇਕ ਸੇਵਕ ਨੂੰ ਚਸ਼ਮੇ ਤੋਂ ਪਾਣੀ ਲੈਣ ਭੇਜਿਆ ਪਰ ਉਸ ਨੇ ਪਾਣੀ ਨਾ ਦਿਤਾ, ਐਸੀ ਕਲਾ ਵਰਤੀ ਕਿ ਉਹ ਚਸ਼ਮਾ ਜਿਥ ਗੁਰੂ ਜੀ ਬੈਠੇ ਸਨ ਉਥੇ ਫੁਟ ਪਿਅ ਅਤੇ ਪੀਰ ਦਾ ਚਸ਼ਮਾ ਸੁਕ ਗਿਆ ਜਿਸ ਤੋਂ ਕ੍ਰੋਧਤ ਹੋ ਕੇ ਪੀਰ ਨੇ ਉਪਰ ਤੋਂ ਇਕ ਵਡਾ ਪਥਰ ਰੇੜ ਦਿਤਾ ਅਤੇ ਗੁਰੂ ਨਾਨਕ ਦੇਵ ਜੀ ਅਤੇ ਮਰਦਾਨੇ ਨੂੰ ਜੋ ਹੇਠਾਂ ਬੈਠੇ ਸਨ ਮਾਰ ਦੇਣਾ ਚਾਹਿਆ ਗੁਰੂ ਜੀ ਨੇ ਆਪਣੇ ਹਥ ਦੇ ਪੰਜੇ ਨਾਲ ਰਿੜੇ ਆ ਰਹੇ ਪਹਾੜ ਨੂੰ ਰੋਕ ਲਿਆ। ਗੁਰੂ ਜੀ ਦੇ ਪੰਜੇ ਦਾ ਨਿਸ਼ਾਨ ਉਸ ਪਥਰ ਉਪਰ ਅਜ ਭੀ ਉਵੇਂ ਹੀ ਮੌਜੂਦ ਹੈ ਜਿਸ ਕਰਕੇ ਉਸ ਥਾਉਂ ਨੂੰ ਪੰਜਾ ਸਾਹਿਬ ਕਹਿੰਦੇ ਹਨ ਅਤੇ ਉਥੇ ਇਸ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਜਿਸ ਗੁਰਦਵਾਰੇ ਦੀ ਅਸੀਂ ਹਰ ਸਾਲ ਯਾਤਰਾ ਕਰਦੇ ਹਾਂ।

(19 ਗੁਰਦੁਆਰਾ ਕਰਤਾਰ ਪੁਰ ਸਾਹਿਬ ਦਰਿਆ ਰਾਵੀ ਕੰਢੇ ਜ਼ਿਲਾ ਸਿਆਲਕੋਟ ਅੰਦਰ ਨਾਰੋਵਾਲ ਚਕ ਅਮਰੂ ਰੇਲਵੇ ਲਾਈਨ ਤੇ ਹੈ। ਗੁਰੂ ਨਾਨਕ ਦੇਵ ਜੀ ਦੇਸ਼ ਅਤੇ ਪਰਦੇਸ਼ਾਂ ਅੰਦਰ ਅਠਾਈ ਸਾਲ (ਸੰਨ 1497 ਤੋਂ 1524) ਤਕ ਆਪਣੀਆਂ ਪ੍ਰਚਾਰ ਫੇਰੀਆਂ ਜਿਨ੍ਹਾਂ ਨੂੰ ਇਤਿਹਾਸ ਵਿਚ

ਗੁਰੂ ਜੀ ਦੀਆਂ ਪੰਜ ਉਦਾਸੀਆਂ ਕਰਕੇ ਵਰਣਿਆ ਹੈ, ਉਪ੍ਰੰਤ ਇਸ ਥਾਉਂ ਆ ਟਿਕੇ ਸਨ ਆਪ ਨੇ ਆਪਣੀ ਅਵਸਥਾ ਦੇ ਅੰਤਲੇ ਪੰਦਰਾਂ ਸਾਲ ਏਥੇ ਬਿਤਾਏ ਅਤੇ ਏਥੇ ਹੀ ਸੰਨ 1539 ਵਿਚ ਆਪ ਜੋਤੀ ਜੋਤੀ ਸਮਾਏ। ਆਪ ਦਾ ਦੇਸ਼ ਦੀਆਂ ਦੋਹਾਂ ਕੌਮਾਂ ਹਿੰਦੂ ਮੁਸਲਮਾਨ ਨਾਲ ਸਮਾਨ ਵਰਤਾਉ ਹੋਣ ਕਾਰਨ ਹਿੰਦੂ ਆਪ ਨੂੰ ਗੁਰੂ ਅਤੇ ਮੁਸਲਮਾਨ ਆਪਣਾ ਪੀਰ ਕਰਕੇ ਮੰਨਦੇ ਸਨ ਜਿਸ ਦਾ ਸਬੂਤ ਦੋਹਾਂ ਨੇ ਉਨਾਂ ਦੀ ਯਾਦ ਵਿਚ ਵਖੋ ਵਖ ਇਕਸੇ ਥਾਂਏਂ ਉਨ੍ਹਾਂ ਦੇ ਯਾਦਗੀਰੀ ਸਥਾਨ ਬਣਾ ਦਿਤਾ।

(20) ਬਾਉਲੀ ਸਾਹਿਬ ਨਾਮ ਦਾ ਇਕ ਗੁਰੂਦੁਆਰਾ ਸਿਆਲਕੋਟ ਸ਼ਹਿਰ ਦੇ ਪੜੋਂ ਦੀ ਆਬਾਦੀ ਵਿਚ ਏਥੋਂ ਡਸਕਾ ਨੂੰ ਜਾਂਦੀ ਸੜਕ ਤੇ ਇਕ ਫ਼ਰਲਾਂਗ ਤੇ ਹੈ ਬਾਉਲੀ ਦੇ ਪਾਣੀ ਦੀ ਲੈਵਲ ਤਕ ਪੌੜੀਆਂ ਬਣੀਆਂ ਹੋਈਆਂ ਹਨ ਅਫਗਾਨਸਤਾਨ ਤੋਂ ਵਾਪਸੀ ਸਮੇਂ ਗੁਰੂ ਜੀ ਏਥ ਠਹਿਰੇ ਸਨ
(21) ਜ਼ਿਲਾ ਮਿੰਟ ਗੁਮਰੀ ਦੀ ਤਹਿਸੀਲ ਦੀਪਾਲਪੁਰ ਵਿਚ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਉਸ ਥਾਉਂ ਪਹੁੰਚੇ ਜਿਥੇ ਵਸੋਂ ਤੋਂ ਬਾਹਰ ਦੂਰ ਇਕ ਕੋਹੜੀ ਜਿਸਨੂੰ ਪਿੰਡ ਦੇ ਲੋਕਾਂ ਨੇ ਪਿੰਡੋਂ ਇਸ ਲਈ ਕਢ ਦਿਤਾ ਹੋਇਆ ਸੀ ਕਿ ਕੋਹੜ ਦੀ ਵਬਾ ਪਿੰਡ ਵਿਚ ਨ ਫੈਲ ਜਾਵੇ ਇਕ ਕਖਾਂਦੀ ਝੌਂਪੜੀ ਵਿਚ ਪਿਆ ਵਿਲਕ ਰਿਹਾ ਸੀ।

ਗੁਰੂ ਜੀ ਨੇ ਉਸ ਦੇ ਸਰੀਰ ਤੋਂ ਵਗਦੀ ਲਹੂ ਪਾਕ ਨੂੰ ਸਾਫ ਕੀਤਾ ਤੇ ਉਸ ਨੂੰ ਨੁਹਾਇਆ ਧੁਆਇਆ ਉਸ ਨੂੰ ਕੁਝ ਸੁਰਤ ਫਿਰੀ ਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਟੁਣਕਾਉਣ ਨੂੰ ਕਿਹਾ ਅਤੇ

'ਸਰਬ ਰੋਗ ਕਾ ਅਉਖਦ ਨਾਮ
ਕਲਯਾਣ ਰੂਪ ਮੰਗਲ ਗੁਣ ਗਾਮ

ਕਹਿੰਦੇ ਹੋਇ ਧਨਾਸਰੀ ਦਾ ਆਲਾਪ ਕੀਤਾ। ਮਰਦਾਨੇ ਨੇ ਰਬਾਬ ਟੁਣਕਾਈ ਅਤੇ ਅਤਿ ਸੁਰੀਲੀ ਤੇ ਮਧੁਰ ਧੁਨ ਅੰਦਰ ਗੁਰੂ ਜੀ ਨੇ ਅਲਾਪਿਆ

'ਜੀਉ ਤਪਤੁ ਹੈ ਬਾਰੋ ਬਾਰ-ਤਪਿ ਤਪਿ ਖਪੈ ਬਹੁਤ ਬੇਕਾਰ

ਜੇ ਤਨਿ ਬਾਣੀ ਵਿਸਰਿ ਜਾਇ-ਜਿਉ ਪਕਾ ਰੋਗੀ ਵਿਲਲਾਇ।
ਬਹੁਤਾ ਬੋਲਣ ਝਖਣ ਹੋਇ-ਵਿਣ ਬੋਲੇ ਜਾਣੈ ਸਭ ਸੋਇ

ਕੋਹੜੀ ਨੂੰ ਆਪਣੇ ਰੋਗ ਦੇ ਕਾਰਨ ਦੀ ਸੂਝ ਹੋ ਗਈ ਉਸ ਨੂੰ ਸਮਝ ਆ ਗਈ ਕਿ

'ਜੇ ਤਨਿ ਬਾਣੀ ਵਿਸਰਿ ਜਾਇ
ਜਿਉ ਪਕਾ ਰੋਗੀ ਬਿਲਲਾਇ'

ਗੁਰੂ ਜੀ ਨੇ ਕੋਹੜੀ ਨੂੰ ਬਾਣੀ ਦਾ ਬੀਜ ਰੂਪ :

ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ,
ਅਕਾਲ ਮੂਰਤ, ਅਜੂਨੀ ਸੈਭੰ ਗੁਰੂ ਪ੍ਰਸਾਦਿ'

ਦ੍ਰਿੜ ਕਰਾਇਆ। ਕੋਹੜੀ ਨੇ ਇਸ ਬੀਜ ਰੂਪ ਮੰਤਰ ਵਿਚ ਆਪਣੀ ਸੁਰਤ ਜੋੜ ਲਈ ਅਤੇ ਇਸ ਦੇ ਲੜ ਲਗ ਕੇ ਆਪਣਾ ਨਿਰਾ ਸਰੀਰਕ ਦੁਖ ਹੀ ਨਵਿਰਤ ਨਹੀਂ ਕਰ ਲਿਆ ਸਗੋਂ ਆਪਣੇ ਜੇਹੇ ਅਨੇਕ ਹੋਰ ਦੁਖੀਆਂ ਦੇ ਦੁਖ ਦਾ ਦਾਰੂ ਕੀਤਾ।

ਇਸ ਪ੍ਰਸੰਗ ਦੀ ਯਾਦ ਅੰਦਰ ਉਸ ਥਾਉਂ 'ਨਾਨਕਿਆਨੇ' ਨਾਂਮ ਦਾ ਗੁਰਦੁਆਰਾ ਇਸਥਿਤ ਹੈ।

(22) ਜ਼ਿਲਾ ਮੁਲਤਾਨ ਦੇ ਤਲੁੰਬਾ ਨਾਮ ਦੇ ਕਸਬੇ ਲਾਗੇ ਇਕ ਗੁਰਦੁਆਰਾ ਹੈ ਜਿਥੇ 'ਸਜਣ' ਨਾਉ ਦਾ ਇਕ ਮਨੁਖ ਰਹਿੰਦਾ ਸੀ ਜਿਸ ਨੇ ਆਏ ਗਏ ਲੋਕਾਂ ਵਾਸਤੇ ਇਕ ਥਾਉਂ ਨਿਸਚਿਤ ਕੀਤੀ ਹੋਈ ਸੀ। ਜਿਥੇ ਹਰ ਮਨੁਖ ਜੋ ਉਥੇ ਆ ਜਾਵੇ, ਉਸ ਦੇ ਲੰਗਰ ਪਾਣੀ ਤੇ ਬਿਸ਼ਰਾਮ ਦਾ ਪ੍ਰਬੰਧ ਸੀ। ਰਾਹੀ ਪਾਂਧੀ ਆਮ ਤੌਰ ਹੀ ਉਸ ਪਾਸ ਰਾਤ ਬਰਾਤੇ ਟਿਕਿਆ ਕਰਦੇ ਸਨ। ਉਸ ਦਾ ਨਿਤ ਵਿਹਾਰ ਬਣਿਆ ਹੋਇਆ ਸੀ ਕਿ ਆਇਆ ਪ੍ਰਾਹੁਣਾ ਜਿਤਨਾ ਅਮੀਰ ਉਸ ਨੂੰ ਪ੍ਰਤੀਤ ਹੋਵੇ ਉਸ ਦੀ ਉਤਨੀ ਵਧੇਰੀ ਸੇਵਾ ਹੁੰਦੀ ਸੀ। ਪਰ ਰਾਤ ਸਮੇਂ ਓਹ ਆਏ ਪਾਹੁਣੇ ਪਾਸੋਂ ਜੋ ਕੁਝ ਉਸ ਪਾਸ ਹੋਵੇ ਖੋਹ ਲੈਂਦਾ

ਅਤੇ ਉਸ ਨੂੰ ਕਤਲ ਕਰਕੇ ਉਸ ਦਾ ਨਾਮ ਨਿਸ਼ਾਨ ਮਿਟਾ ਦੇਂਦਾ ਸੀ ।

ਇਕ ਦਿਨ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਭੀ ਉਥੇ ਠਹਿਰੇ । ਉਹਨਾਂ ਨਾਲ ਭੀ ਉਹ ਉਹੋ ਜੇਹਾ ਵਰਤਾਉ ਕਰਨਾ ਚਾਹੁੰਦਾ ਸੀ ਪਰ ਗੁਰੂ ਜੀ ਸਾਰੀ ਰਾਤ ਹੀ ਗੁਰਬਾਣੀ ਦਾ ਗਾਇਨ ਕਰਦੇ ਅਤੇ ਮਰਦਾਨਾ ਰਬਾਬ ਵਜਾਉਂਦਾ ਰਿਹਾ । ਇਸ ਸਮੇਂ ਅੰਦਰ ਗੁਰੂ ਜੀ ਨੇ ਹੇਠਾਂ ਦਰਜ ਸ਼ਬਦ ਵੀ ਗਾਇਆ ,

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ
ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ

ਸੂਹੀ ਮ: ੧ ਪੰਨਾ 729

ਇਹ ਸ਼ਬਦ ਸਜਣ ਦਾ ਹੀ ਚਿਤਰ ਪੇਸ਼ ਕਰਦਾ ਸੀ ਜਿਸ ਨੂੰ ਸੁਣ ਉਸ ਦਾ ਅੰਦਰ ਕੰਬ ਗਿਆ ਅਤੇ ਓਹ ਗੁਰੂ ਜੀ ਦੇ ਚਰਨਾ ਤੇ ਡਿਗ ਪਿਆ ਅਤੇ ਪਿਛੇ ਕੀਤੇ ਆਪਣੇ ਸਾਰੇ ਉਪੱਦਰ ਗੁਰੂ ਜੀ ਨੂੰ ਦਸ ਕੇ ਇਨ੍ਹਾਂ ਦੀ ਮੁਆਫੀ ਮੰਗੀ ਅਤੇ ਅਗੋਂ ਲਈ ਵਾਸਤਵ ਵਿਚ ਹੀ ਸਜਣ ਬਣ ਵਿਚਰਿਆ ।

(23) ਮਾਤਾ ਤ੍ਰਿਪਤਾ ਜੀ ਦੇ ਪੇਕੇ ਪਿੰਡ ਡੇਰਾ ਚਾਹਲ ਦਰਿਆ ਰਾਵੀ ਲਾਗੇ ਇਕ ਗੁਰਦੁਆਰਾ ਹੈ ।

(24, 25) ਜ਼ਿਲ੍ਹਾ ਗੁਜਰਾਂਵਾਲਾ ਵਿਚ ਹਾਫਜਾਬਾਦ ਅਤੇ ਬਚੇ ਨੇ ਦੋ ਗੁਰਦੁਆਰੇ ਹਨ ਜਿਥੇ ਗੁਰੂ ਹਰਿ ਗੋਬਿੰਦ ਸਾਹਿਬ ਕਸ਼ਮੀਰ ਤੋਂ ਨਨਕਾਣਾ ਸਾਹਿਬ ਜਾਂਦੇ ਹੋਏ ਰਸਤੇ ਵਿਚ ਠਹਿਰੇ ਸਨ ।

(26) ਨਨਕਾਣਾ ਸਾਹਿਬ ਤੋਂ 25 ਕਿਲੋਮੀਟਰ ਦੂਰ ਦਰਿਆ ਰਾਵੀ ਕੰਢੇ ਗੁਰਦੁਆਰਾ ਜਾਤਰੀ ਹੈ ਜਿਥੇ ਪਿੰਡ ਜੰਬਰ ਦੇ ਸਿਖਾਂ ਵਿਚਾਲੇ ਹੋਇਆ ਝਗੜਾ

ਨਿਪਟਾਉਣ ਲਈ ਜਾਣ ਸਮੇਂ ਗੁਰੂ ਅਰਜਨ ਦੇਵ ਜੀ ਠਹਿਰੇ ਸਨ ।

(27) ਗੁਰੂ ਅਰਜਨ ਦੇਵ ਜੀ ਦੀ ਯਾਦ ਵਿਚ ਜੰਬਰ ਪਿੰਡ ਵਿਚ ਵੀ ਗੁਰਦੁਆਰਾ ਹੈ ।

(28) ਦਰਿਆ ਰਾਵੀ ਦੇ ਬੱਲੋਂ ਕੇ ਹੈਡ ਤੋਂ ਦੋ ਕਿਲੋਮੀਟਰ ਦੂਰ ਰਾਵੀ ਦੇ ਉਤਰ ਵੱਲੋਂ ਗੁਰੂ ਹਰਿ ਗੋਬਿਦ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਹਫਤ ਮਦਰ ਹੈ ਇਸ ਗੁਰਦੁਆਰੇ ਦੇ ਮਹੰਤ ਪਾਸ ਗੁਰੂ ਜੀ ਦੇ ਪੈਰਾਂ ਦਾ ਜੁੱਤਾ ਸੰਭਾਲਿਆ ਹੋਇਆ ਹੈ ।

(29) ਤਹਿਸੀਲ ਫਤਿਹ ਜੰਗ ਜ਼ਿਲ੍ਹਾ ਕੈਂਬਲ ਪੁਰ ਵਿਚ ਗੁਰੂ ਕੇ ਸਿਖ ਭਾਈ ਥਾਨ ਸਿੰਘ ਦੀ ਡੇਹਰੀ ਹੈ ।

(30) ਮਹਾਂਰਾਜਾ ਰਣਜੀਤ ਸਿੰਘ ਦੇ ਜਰਨੈਲ ਅਕਾਲੀ ਫੂਲਾ ਸਿੰਘ ਦੀ ਸਮਾਧ ਜ਼ਿਲ੍ਹਾ ਕੈਂਬਲ ਪੁਰ ਵਿਚ ਹੈ ।

(31) ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸ੍ਰ. ਮਹਾਂ ਸਿੰਘ ਦੀ ਸਮਾਧ ਗੁਜਰਾਂਵਾਲਾ ਸ਼ਹਿਰ ਵਿਚ ਹੈ ।

(32) ਮਹਾਰਾਜਾ ਰਣਜੀਤ ਸਿੰਘ ਦੇ ਜਰਨੈਲ ਸ੍ਰ. ਹਰੀ ਸਿੰਘ ਨਲੂਏ ਦੀ ਸਮਾਧ ਜ਼ਿਲਾ ਪਿਸ਼ਾਵਰ ਅੰਦਰ ਜਮਰੌਦ ਵਿਖੇ ਹੈ ।

(33) ਮੁਲਤਾਨ ਸ਼ਹਿਰ ਦੇ ਮਧ ਵਿਚ ਭਾਈ ਦਿਆਲ ਦੀ ਯਾਦ ਵਿਚ ਗੁਰਦੁਆਰਾ ਭਾਈ ਦਿਆਲ ਇਸਥਿਤ ਹੈ ।

(34) ਪਿਸ਼ਾਵਰ ਵਿਖੇ ਭਾਈ ਜੋਗਾ ਸਿੰਘ ਦੀ ਯਾਦ ਵਿਚ ਬਣਿਆ ਗੁਰਦੁਆਰਾ ਹੈ । ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਵਿਸ਼ੇਸ਼ ਹੁਕਮ ਪੁਜਣ ਤੇ ਭਾਈ ਜੋਗਾ ਸਿੰਘ ਆਪਣੇ ਵਿਆਹ ਦੀਆਂ ਲਾਵਾਂ ਵਿਚੇ ਛਡ ਗੁਰੂ ਜੀ ਪਾਸ ਹਾਜ਼ਰ ਹੋਇ ਸਨ ।

(35) ਜਿਲਾ ਗੁਜਰਾਤ ਦੀ ਤਹਿਸੀਲ ਫਾਲੀਆ ਵਿਚ ਜੈ ਸੁਖ ਨਾਮ ਦੇ ਸਥਾਨ ਤੇ ਗੁਰਦੁਆਰਾ ਬੇਰ ਬਾਬਾ ਸਾਹਿਬ ਹੈ । ਜਿਥੇ ਗੁਰੂ ਨਾਨਕ ਦੇਵ ਜੀ

ਠਹਿਰੇ ਸਨ ।

(36) ਜਿਲ੍ਹਾ ਜੇਹਲਮ ਵਿਚ ਰੋਹਤਾਸ ਨਾਮ ਦੇ ਸਥਾਨ ਤੇ ਗੁਰਦੁਆਰਾ ਚੋਆ ਸਾਹਿਬ ਹੈ । ਜਿਸ ਨੂੰ ਗੁਰੂ ਨਾਨਕ ਦੇਵ ਜੀ ਵਲੋਂ ਲੋਕਾਂ ਦੇ ਭਲੇ ਲਈ ਤ੍ਰੈਕਾਲ ਚਲਦੇ ਰਹਿਣ ਦਾ ਵਰ ਪ੍ਰਾਪਤ ਹੈ ।

(37) ਜਿਲ੍ਹਾਂ ਲਾਹੌਰ ਬਰਕੀ ਦੇ ਥਾਂਣੇ ਅੰਦਰ ਗੁਰੂ ਨਾਨਕ ਦਾ ਨਾਨਕਾ ਪਿੰਡ ਡੇਰਾ ਚਾਹਲ ਗੁਰੂ ਜੀ ਦੀ ਯਾਦ ਸੰਭਾਲੇ ਹੋਇ ਹੈ । ਗੁਰੂ ਜੀ ਦੀ ਵਡੀ ਭੈਣ ਬੇਬੇ ਨਾਨਕੀ ਏਥੇ ਕਾਲ ਵਾਸ ਹੋਈ ਸੀ । ਗੁਰੂ ਜੀ ਅਕਸਰ ਇਸ ਪਿੰਡ ਜਾਂਦੇ ਰਹਿੰਦੇ ਸਨ ।

(38) ਪਿੰਡ ਅਲਪਾ ਤਹਿਸੀਲ ਲਾਹੌਰ ਜਿਸ ਨੂੰ ਛੋਟਾ ਨਾਨਕਿਆਣਾ ਕਿਹਾ ਜਾਂਦਾ ਹੈ ਵਿਖੇ ਗੁਰੂ ਨਾਨਕ ਦੀ ਯਾਦ ਵਿਚ ਇਕ ਧਰਮਸ਼ਾਲਾ ਮੌਜੂਦ ਹੈ ।

(39) ਇਕ ਹੋਰ ਛੋਟਾ ਨਾਨਕਿਆਣਾ ਨਾਮ ਦੀ ਧਰਮਸ਼ਾਲਾ ਮਾਂਗਾ ਪਿੰਡ ਵਿਚ ਵੀ ਹੈ ਇਸ ਥਾਉਂ ਗੁਰੂ ਹਰਿਗੋਬਿੰਦ ਜੀ ਨਨਕਾਣਾ ਸਾਹਿਬ ਤੋਂ ਅੰਮ੍ਰਿਤਸਰ ਜਾਂਦੇ ਹੋਏ ਠਹਿਰੇ ਸਨ ।

(40) ਜਦੋਂ ਬਾਬਰ ਨੇ ਲਾਹੌਰ ਤੇ ਕਬਜ਼ਾ ਕੀਤਾ ਉਸ ਤੋਂ ਪਹਿਲੋਂ ਗੁਰੂ ਜੀ ਓਥੇ ਗਏ ਹੋਏ ਸਨ ਅਤੇ ਚੋਰਹਟਾ ਮੁਫਤੀ ਬਾਕਰ ਦੇ ਨੇੜੇ ਮਹੱਲਾ ਕਾਕੇਜ਼ਈਆਂ ਵਿਚ ਠਹਿਰੇ ਹੋਇ ਸਨ । ਸਿਖ ਰਾਜ ਸਮੇਂ ਏਥੇ ਇਕ ਧਰਮਸ਼ਾਲਾ ਉਸਾਰੀ ਗਈ ਸੀ ਜਿਸ ਦਾ ਸ਼ੁਕਲ ਦਾ ਹਾਲ ਹੈ ਜਿਸ ਦੇ ਅਗਲੇ ਸਿਰੇ ਤੇ ਸੰਗਮਰਮਰ ਦੀ ਬਣੀ ਇਕ ਗੈਲਰੀ ਹੈ ਜਿਸ ਦੇ ਲਕੜੀ ਦੇ ਚਿਤਰੇ ਹੋਏ ਸ਼ਤੀਰ ਉਤੇ ਗੁਰਮੁਖੀ ਅਖਰਾਂ ਵਿਚ ਕੁਝ ਲਿਖਿਆ ਹੋਇਆ ਹੈ ਜਿਸ ਦੇ ਦੁਆਲੇ ਸਿਖੀ ਦੇ ਖੰਡਾ ਤੇ ਚਕਰ ਆਦ ਉਕਰੇ ਹਨ । ਵੈਸੇ ਧਰਮਸ਼ਾਲਾ ਚੂਨੇ ਗਾਰੇ ਇਟਾਂ ਦੀ ਬਣੀ ਹੈ ।

(41) ਬੁਧੂ ਦਾ ਆਵਾ : ਲਾਹੌਰ ਵਿਚ ਇਕ ਸਥਾਨ 'ਬਧੂ ਦਾ ਆਵਾ' ਨਾਮ ਨਾਲ ਜਾਣਿਆ ਜਾਂਦਾ ਹੈ । ਉਸ ਸਮੇਂ ਦੇ ਇਕ ਸਿਖ ਸੰਤ ਭਾਈ

ਲਖੂਦੇ ਸਰਾਪ ਕਾਰਨ ਬੁਧੂ ਦੇ ਆਵੇ ਦੀਆਂ ਇਟਾਂ ਪਿੱਲੀਆਂ ਰਹਿੰਦੀਆਂ ਸਨ। ਬੁਧੂ ਨੇ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਇਟਾਂ ਦੇ ਪਕਣ ਸੰਬੰਧੀ ਅਰਦਾਸ ਕੀਤੀ। ਗੁਰੂ ਜੀ ਨੇ ਬੁਧੂ ਨੂੰ ਧਰਵਾਸ ਦੇਂਦੇ ਹੋਇ ਕਿਹਾ ਕਿ ਤੇਰੀਆਂ ਪਿੱਲੀਆਂ ਇਟਾਂ ਪਕੀਆਂ ਤੋਂ ਮਹਿੰਗੇ ਭਾ ਵਿਕ ਜਾਣਗੀਆਂ। ਸੋ ਗੁਰੂ ਜੀ ਦੀ ਅਸੀਸ ਸਦਕਾ ਬੁਧੂ ਦੇ ਆਵੇ ਦੀਆਂ ਇਟਾਂ ਪਕੀਆਂ ਤੋਂ ਵੀ ਮਹਿੰਗੀਆਂ ਵਿਕ ਗਈਆਂ। ਇਸ ਵੇਲੇ ਭਾਵੇਂ ਉਥੇ ਭਟਾ ਤਾਂ ਨਹੀਂ ਰਿਹਾ ਪ੍ਰੰਤੂ ਸ਼ਾਲਾਮਾਰ ਸੜਕ ਤੇ ਗੁਲਾਬੀ ਬਾਗ ਦਰਵਾਜ਼ੇ ਦੇ ਨਾਮ ਬੁਧੂ ਦੇ ਆਵੇ ਦੀ ਯਾਦ ਕਾਇਮ ਹੈ।

(42) ਦੀਵਾਨ ਖਾਨਾ : ਗੁਰੂ ਅਰਜਨ ਦੇਵ ਜੀ ਨੂੰ ਚੂਨਾ ਮੰਡੀ ਵਿਚ ਸੰਗਤਾਂ ਦੇ ਜੁੜ ਬੈਠਣ ਵਸਤੇ ਇਕ ਸਥਾਨ ਬਨਵਾਇਆ ਸੀ ਜਿਸ ਨੂੰ ਬਾਦ ਵਿਚ ਮਹਾਰਾਜ ਰਣਜੀਤ ਸਿੰਘ ਨੇ ਪਕਾ ਦੀਵਾਨ ਖਾਨਾ ਬਣਵਾ ਦਿਤਾ ਜੋ ਅਜ ਵੀ ਲਾਹੌਰ ਦੀ ਵਿਸ਼ੇਸ਼ ਇਮਰਤਾਂ ਵਿਚ ਨੰ : H/2145 ਦੇ ਤੌਰ ਲਿਖਿਆ ਜਾਂਦਾ ਹੈ। ਜਿਸ ਦਾ ਰਕਬਾ 102' × 89' ਫੁਟ ਹੈ। ਦੀਵਾਨ ਖਾਨੇ ਦੀਆਂ ਕਾਰਾ ਗਠਾਂ ਤੇ ਦਾਰ ਗੁਲਦਸਤੇ ਸੋਭਦੇ ਹਨ। ਇਥੇ ਹਰ ਸਾਲ ਮੇਲਾ ਲਗਦਾ ਤੇ ਯਾਦ ਮਨਾਈ ਜਾਂਦੀ ਹੈ।

(43) ਗੁਰਦੁਆਰਾ ਹੰਜਰਾ, ਤਹਿਸੀਲ ਚੂਹਨੀਆਂ, ਦੋ ਸਿਖ ਭਰਾਵਾਂ ਜਾਤਰੀ ਤੇ ਹੰਜਰਾ ਨੇ ਆਪੋ ਆਪ ਦੋ ਪਿੰਡ ਵਸਾਏ ਸਨ ਪਰ ਇਨਾਂ ਦਾ ਆਪੋ ਵਿਚ ਵਿਰੋਧ ਹੋ ਗਿਆ ਜਿਸ ਦੇ ਨਿਪਟਾਉਨ ਲਈ ਗੁਰੂ ਅਰਜਨ ਦੇਵ ਜੀ ਓਥੇ ਗਏ ਸਨ ਜਿਸ ਯਾਦ ਵਿਚ ਉਸ ਥਾਉਂ ਗੁਰਦੁਆਰਾ ਕਾਇਮ ਹੈ।

(44) ਗੁਰਦੁਆਰਾ ਜੰਬਰ ਕਲਾ ਗੁਰੂ ਅਰਜਨ ਦੇਵ ਜੰਬਰੀ ਗਏ ਸਨ ਉਥੋਂ ਦੇ ਉਘੇ ਮਨੁਖਾਂ ਕਿਦਾਰਾ, ਸਮਦੂ ਮੁਕੰਦਾ ਭੁਲਸਾ ਲਾਲੂ ਅਤੇ ਕਈ ਹੋਰ ਉਥੇ ਗੁਰੂ ਜੀ ਦੀ ਚਰਨ ਸਰਣ ਵਿਚ ਆਏ ਤੇ ਉਨਾਂ ਸਿਖੀ ਧਾਰਨ ਕੀਤਾ।

(45) ਗੁਰਦੁਆਰਾ ਹਫਤ ਮਦਰ :

ਗੁਰੂ ਅਰਜਨ ਦੇਵ ਜੀ ਦਾ ਅਨਿੰਨ ਸਿਖ ਭਾਈ ਲਦਾਰਾ ਹਫਤ ਮਦਰ

ਨਾਮ ਦੇ ਅਸਥਾਨ ਤੇ ਰੋਗ ਗ੍ਰਸਤ ਤੇ ਬੜਾ ਦੁਖੀ ਸੀ । ਉਸ ਨੇ ਗੁਰੂ ਅਰਜਨ ਦੇਵ ਜੀ ਦੇ ਪੈਰਾਂ ਦਾ ਜੋੜਾ ਆਪਣੇ ਸਰੀਰ ਤੇ ਘੁਮਾਇਆ ਅਤੇ ਓਹ ਰੋਗ ਨਿਵਿਰਤ ਹੋ ਗਿਆ ਓਹ ਜੋੜਾ ਭਾਈ ਲਦਾਰੇ ਦੇ ਪ੍ਰਵਾਰ ਨੇ ਹੁਣ ਤਕ ਸੰਭਾਲ ਰਖਿਆ ਹੋਇਆ ਹੈ । ਸਿਖਾਂ ਦਾ ਇਹ ਵਿਸ਼ਵਾਸ ਹੈ ਕਿ ਉਸ ਜੁਤੇ ਦੀ ਛੋਹ ਨਾਲ ਉਸ ਰੋਗ ਦੇ ਰੋਗੀ ਰੋਗ ਨਵਿਰਤ ਹੋ ਜਾਂਦੇ ਹਨ । ਭਾਈ ਲਦਾਰੇ ਦੇ ਪ੍ਰਵਾਰ ਪਾਸ ਗੁਰੂ ਅਰਜਨ ਦੇਵ ਜੀ ਦੀ ਇਕ ਹਥ ਖੂੰਡੀ ਭੀ ਹੈ । ਹਰਤ ਮਦਰ ਵਿਚ ਇਨਾਂ ਵਸਤਾਂ ਦੀ ਯਾਦ ਵਜੋਂ ਗੁਰਦੁਆਰਾ ਹੈ ਜਿਥੇ ਗੁਰੂ ਜੀ ਦੀਆਂ ਇਹ ਵਸਤਾਂ ਸੰਭਾਲੀਆਂ ਹੋਈਆ ਹਨ

(46) ਥਾਣਾ ਬਰਕੀ ਜਾਹਮਨ ਪਿੰਡ ਵਿਚ ਗੁਰਦੁਆਰਾ ਤੇ ਸ੍ਰੋਵਰ ਹਨ :

ਗੁਰੂ ਨਾਨਕ ਜੀ ਡੇਰਾ ਚਾਹਲ ਨੂੰ ਜਾਂਦੇ ਆਉਂਦੇ ਏਥੇ ਠਹਿਰਿਆ ਕਰਦੇ ਸਨ ਬਰਕੀ ਦੇ ਥਾਣੇ ਵਿਚ ਹੀ ਇਕ ਪਿੰਡ ਘਵਿੰਡੀ ਹੈ ਜਿਥੇ ਇਕ ਵਣਜਾਰੇ ਪ੍ਰਵਾਰ ਵਿਚ ਇਕ ਬਚੇ ਦੀ ਪੈਦਾਇਸ਼ ਅਤੇ ਜਲਦੀ ਪਿਛੋਂ ਉਸ ਦੀ ਮੌਤ ਹੋ ਜਾਣ ਤੇ ਗੁਰੂ ਜੀ ਨੇ ਪ੍ਰਵਾਰ ਦੇ ਜੀਆਂ ਨੂੰ ਖੁਸ਼ੀ ਤੇ ਗਮੀ ਦੋਹਾਂ ਹਾਲਤਾਂ ਵਿਚ ਵੇਖਿਆ ਅਤੇ ਇਸ ਪਰਥਾਏ ਕੁਝ ਛੰਦ ਉਚਾਰੇ ਜੋ ਛੰਦ ਗੁਰੂ ਗ੍ਰੰਥ ਸਾਹਿਬ ਅੰਦਰ ਸਿਰੀ ਰਾਗ ਵਿਚ 'ਪਹਿਰੇ' ਦੇ ਸਿਰਲੇਖ ਹੇਠ ਦਰਜ ਹਨ ।

(47) ਗੁਰਦੁਆਰਾ ਕੰਗਨ ਪੁਰ ਤਹਿਸੀਲ ਚੂਹਨੀਆਂ .

ਗੁਰੂ ਜੀ ਏਥੇ ਆਏ ਸਨ । ਉਥੋਂ ਦੇ ਵਸਨੀਕਾਂ ਨੇ ਗੁਰੂ ਜੀ ਪ੍ਰਤੀ ਕੁਝ ਬੁਰੇ ਭਲੇ ਸ਼ਬਦ ਕਹੇ । ਗੁਰੂ ਜੀ ਨੇ ਉਨਾਂ ਨੂੰ ਕਿਹਾ 'ਵਸਦੇ ਰਹੋ । ਜਦੋਂ ਇਸ ਤਰਾਂ ਦੀ ਅਸੀਸ ਦੇਣ ਬਾਰੇ ਗੁਰੂ ਜੀ ਨੂੰ ਪੁਛਿਆਂ ਗਿਆ ਤਾਂ ਗੁਰੂ ਜੀ ਨੇ ਕਿਹਾ, ਇਹ ਏਥੇ ਹੀ ਵਸਦੇ ਰਹਿਣ ਤਾਂ ਕਿ ਹੋਰ ਲੋਕ ਤਾਂ ਇਨਾਂ ਦੇ ਭੈੜੇ ਸੁਭਾਉ ਤੋਂ ਪ੍ਰਭਾਵਤ ਨ ਹੋਣ ।

(48) ਗੁਰੂ ਜੀ ਮੁਲਤਾਨ ਨੂੰ ਜਾਂਦੇ ਹੋਏ ਦੀਪਾਲ ਪੁਰ ਇਕ ਸੁਕੇ ਹੋਏ ਪਿਪਲ ਦੇ ਰੁਖ ਥੱਲੇ ਬੈਠੇ ਸਨ ਜੋ ਹਰਾ ਭਰਾ ਹੋ ਗਿਆ ਸੀ, ਏਥੇ ਹੀ ਇਕ ਨੂਰੀ ਨਾਮ ਦਾ ਕੋਹੜੀ ਨੌ ਬਰ ਨੌਂ ਹੋ ਗਿਆ ਸੀ ਉਹ ਪਿਪਲ ਦਾ ਰੁਖ ਹੁਣ

ਤਕ ਹਰਾ ਭਰਾ ਅਤੇ ਨੂਰੀ ਦੀ ਕਬਰ ਅੱਜ ਵੀ ਉਥੇ ਮੌਜੂਦ ਹਨ ਸਿਖ ਰਾਜ ਸਮੇਂ ਨਾਨਕਿਆਣੇ ਨਾਮ ਦਾ ਇਕ ਗੁਰਦੁਆਰਾ ਏਥੇ ਬਣਿਆ ਸੀ ਜਿਥੇ ਹੁਣ ਤਕ ਹਰ ਸਾਲ ਮੇਲਾ ਹੁੰਦਾ ਹੈ।

(49) ਗੁਰਦੁਆਰਾ ਨਾਨਕ ਜਾਗੀਰ ਤਹਿਸੀਲ ਓਕਾੜਾ ਵਿਚ ਗੁਰੂ ਜੀ ਦੇ ਉਥੇ ਗਏ ਹੋਣ ਦੀ ਯਾਦ ਦਰਸਾਉਂਦਾ ਹੈ।

(50) ਗੁਰਦੁਆਰਾ ਨਾਨਕ ਸਰ ਹੜੱਪਾ : ਹੜੱਪੇ ਦਾ ਮਾਲਕ ਬੜਾ ਜਾਲਮ ਸੀ ਅਤੇ ਲੋਕ ਉਸ ਦੇ ਹਥੋਂ ਬੜੇ ਦੁਖੀ ਸਨ ਗੁਰੂ ਜੀ ਉਥੇ ਗਏ ਅਤੇ ਉਸ ਨੂੰ ਸਮਝਾਇਆ ਉਸ ਪਿਛੋਂ ਉਸ ਨੇ ਆਪਣਾ ਸੁਭਾਓ ਬਦਲ ਲਿਆ ਇਸ ਯਾਦ ਵਿਚ ਉਥੇ ਗੁਰਦੁਆਰਾ ਤੇ ਸਰੋਵਰ ਬਣੇ ਹੋਏ ਹਨ

(51) ਉਕਾੜੇ ਦੀ ਤਹਿਸੀਲ ਵਿਚ ਇਕ ਹੋਰ ਗੁਰਦੁਆਰਾ ਟਿੱਬਾ ਬਾਬਾ ਨਾਨਕ ਸਾਹਿਬ ਹੈ। ਜਿਥੇ ਹਰ ਸਾਲ ਮੇਲਾ ਲਗਦਾ ਹੈ

(52) ਜਿਲਾ ਮੁਲਤਾਨ ਦੀ ਤਹਿਸੀਲ ਵਿਹਾੜੀ ਦੇ ਚਕ ਨੰ: 317 ਵਿਚ ਦੀਵਾਨ ਚਾਵਲੀ ਮਸ਼ਾਇਕ ਹੈ ਜਿਥੇ ਗੁਰੂ ਨਾਨਕ ਦੇਵ ਜੀ ਦੇ ਗਏ ਹੋਣ ਦੀ ਯਾਦ ਵਿਚ ਗੁਰਦੁਆਰਾ ਹੈ

(53) ਕੋਟ ਲਖਪਤ ਦੇ ਰੇਲਵੇ ਸ਼ਟੇਸ਼ਨ ਲਾਗੇ ਅਮਰ ਸਿਧੂ ਨਾਮ ਦੇ ਸਥਾਨ ਤੇ ਇਕ ਗੁਰਦੁਆਰਾ ਹੈ

(54) ਮੁਜੰਗ ਤੋਂ ਅੰਮ੍ਰਿਤਸਰ ਨੂੰ ਜਾਂਦੇ ਹੋਇ ਗੁਰੂ ਹਰਿ ਗੋਬਿੰਦ ਸਾਹਿਬ ਮਾਗਟ ਭੀ ਠਹਿਰੇ ਸਨ ਜਿਥੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਕਾਇਮ ਹੈ

(55) ਬਰਕੀ ਦੇ ਥਾਣੇ ਵਿਚ ਬਧਾਨਾ ਨਾਮ ਦੇ ਸਥਾਨ ਤੇ ਗੁਰੂ ਹਰਿ ਗੋਬਿੰਦ ਜੀ ਜੁਲਹਾ ਭਗਤ ਨਾਮ ਦੇ ਹਿੰਦੂ ਸੰਤ ਨੂੰ ਮਿਲੇ ਅਤੇ ਉਸ ਨਾਲ ਕਈ ਦੁਨੀਆਵੀ ਅਤੇ ਧਾਰਮਕ ਮਸਲਿਆਂ ਤੇ ਵਿਚਾਰ ਵਟਾਂਦਰਾ ਕੀਤਾ। ਉਸ ਯਾਦ ਵਿਚ ਉਥੇ ਗੁਰਦੁਆਰਾ ਬਣਿਆ ਹੋਇਆ ਹੈ

(56) ਇਸੇ ਬਰਕੀ ਦੇ ਥਾਣੇ ਵਿਚ ਹੀ ਗੁਰੂ ਜੀ ਪਿੰਡ ਝਾਟਿਆਂ ਤੋਂ ਦਿਸਾਲਵਾਂ ਗਏ ਅਤੇ ਆਪਣੇ ਖਿਆਲ ਦਾ ਪ੍ਰਚਾਰ ਕੀਤਾ। ਉਸ ਯਾਦ ਅੰਦਰ ਦਿਲਾਸਵਾਂ ਵਿਚ ਗੁਰਦੁਆਰਾ ਹੈ।

(57) ਲਾਹੌਰ ਨੂੰ ਜਾਣ ਦੇ ਸਫ਼ਰ ਸਮੇਂ ਗੁਰੂ ਹਰਗੋਬਿੰਦ ਜੀ ਬਰਕੀ ਥਾਣੇ ਦੇ ਪਿੰਡ ਹੁਡਿਆਰੇ ਭੀ ਠਹਿਰੇ ਸਨ ਜਿਥੇ ਗੁਰਦੁਆਰਾ ਹੈ।

(58) ਗੁਰੂ ਹਰਿ ਗੋਬਿੰਦ ਜੀ ਕੁਝ ਸਮਾਂ ਲਾਹੌਰ ਮੁਜੰਗ (ਅਜ ਕਲ ਟੈਂਪਲ ਰੋਡ ਬੁੱਤਪੁਰਾ) ਵਿਖੇ ਰਹੇ ਸਨ ਜਿਸ ਬਾਰੇ ਯਾਦ ਵਿਚ ਗੁਰਦੁਆਰਾ ਬਣਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਸਮੇਂ ਇਸ ਗੁਰਦੁਆਰੇ ਦੀ ਵਡੀ ਮਾਨਤਾ ਸੀ। ਸਿਖ ਇਸ ਅਸਥਾਨ ਦਾ ਹੁਣ ਵੀ ਵਡਾ ਸਤਕਾਰ ਕਰਦੇ ਹਨ ਇਸ ਗੁਰਦੁਆਰੇ ਦੇ ਉਤਰ ਦਖਣ ਅਤੇ ਪੂਰਬ ਵਿਚ ਤਿੰਨ ਦਰਵਾਜੇ ਹਨ ਅਤੇ ਉਤਰ ਪਛਮ ਵਲ ਵਡੀਆਂ ਇਮਾਰਤਾਂ ਹਨ। 85-ਤੋ" x 5'8-9" ਦੇ ਪਲੈਟਫਾਰਮ ਉਪਰ 53' x 34'—5' ਦਾ ਦੋ ਮੰਜਲਾ ਗੁਰਦੁਆਰਾ ਪਕੀਆਂ ਇਟਾ ਵਿਚ ਚਿਣਿਆ ਹੋਇਆ ਹੈ ਜਿਸ ਦੀ ਹਰ ਮੰਜਲ ਵਿਚ ਸੌਲਾ-ਸੌਲਾ ਦਰਵਾਜੇ ਬਾਰੀਆਂ ਹਨ ਉਪਰਲੀ ਮੰਜਲ ਤੇ ਜਾਣ ਲਈ ਉਤਰ ਪਛਮ ਦੀ ਗੁਠੇ ਪੌੜੀਆਂ ਅਤੇ ਗੈਲਰੀ ਹਨ। ਹੇਠਲੀ ਮੰਜਲ ਦੇ ਮੇਨ ਹਾਲ ਦੇ ਵਿਚਾਲੇ ਸੁਫੇਦ ਸੰਗਮਰਮਰ ਦਾ ਪਲੈਟ ਫਾਰਮ ਹੈ ਜਿਸ ਵਿਚ ਗੁਠ ਪਰਨੇ ਕਾਲੇ ਪਥਰ ਲਗੇ ਹੋਏ ਹਨ

(59) ਬਰਕੀ ਥਾਣੇ ਵਿਚ ਗੁਰਦੁਆਰਾ ਰਾਮਪੁਰ ਕਲਾ ਹੈ ਗੁਰੂ ਹਰਿ ਗੋਬਿੰਦ ਸਾਹਿਬ ਇਸ ਪਿੰਡ ਆਏ ਸਨ ਜਿਸ ਯਾਦ ਵਿਚ ਪਿੰਡ ਦੇ ਬਾਹਰ ਨਾਲ ਲਗਦਾ ਗੁਰਦੁਆਰਾ ਹੈ

(60) ਗੁਰਦੁਆਰਾ ਨਤਾਲੀ ਤਹਿਸੀਲ ਸ਼ਕਰਗੜ੍ਹ ਗੁਰੂ ਹਰਿ ਗੋਬਿੰਦ ਸਾਹਿਬ ਦੇ ਆਪਣੇ ਸੇਵਕ ਹਰਬੰਸ ਨੂੰ ਏਥੇ ਮਿਲਣ ਲਈ ਆਉਣ ਦੀ ਯਾਦ ਦਰਸਾਉਂਦਾ ਹੈ

(61) ਕਸ਼ਮੀਰ ਤੋਂ ਵਾਪਸੀ ਸਮੇਂ ਗੁਰੂ ਹਰਿ ਗੋਬਿੰਦ ਜੀ ਹਾਫਜ਼ਾਬਾਦ

ਠਹਿਰੇ ਸਨ ਉਨ੍ਹਾਂ ਦੀ ਯਾਦ ਵਿਚ ਉਥੇ ਗੁਰਦੁਆਰਾ ਬਣਿਆ ਹੋਇਆ ਹੈ

(62) ਇਸੇ ਸਫਰ ਸਮੇਂ ਆਪ ਵਜ਼ੀਰਾਬਾਦ ਭਾਈ ਖੇਮ ਚੰਦ ਨਾਮ ਦੇ ਸਿਖ ਪਾਸ ਭੀ ਰਹੇ ਸਨ ਜਿਸ ਕਮਰੇ ਵਿਚ ਗੁਰੂ ਜੀ ਰਹੇ ਸਨ ਉਸ ਨੂੰ ਗੁਰੂ ਕਾ ਕੋਠਾ ਕਹਿ ਕੇ ਸਤਕਾਰਿਆ ਜਾਂਦਾ ਹੈ

(63) ਗੁਜਰਾਤ ਤੋਂ ਗੁਜਰਦੇ ਹੋਇ ਸ਼ਾਹ ਦੌਲਾ ਨਾਮ ਦੇ ਮੁਸਲਮਾਨ ਦਾਈ ਲੋਕ ਪਾਸ ਭੀ ਆਪ ਰਹੇ ਸਨ ਜਿਸ ਯਾਦ ਅੰਦਰ ਗੁਰਦੁਆਰਾ ਬਣਿਆ ਹੋਇਆ ਹੈ ।

ਅਸੀਂ ਇਹ ਦਾਹਵਾ ਨਹੀਂ ਕਰਦੇ ਕਿ ਪਾਕਸਤਾਨ ਰਹੇ ਗੁਰਦੁਆਰਿਆਂ ਦੀ ਉਕਤ ਮੁਕੰਮਲ ਸੂਚੀ ਹੈ ਸੰਭਵ ਹੈ ਕਿ ਕੋਈ ਹੋਰ ਇਤਿਹਾਸਕ ਗੁਰ ਦੁਆਰੇ ਭੀ ਹੋਣ ਅਗਰ ਕਿਸੇ ਸਜਣ ਨੂੰ ਇਨ੍ਹਾਂ ਦੀ ਜਾਣਕਾਰੀ ਹੋਵੇ ਤਾਂ ਉਹ ਗੁਰੂ ਨਾਨਕ ਦੇਵ ਮਿਸ਼ਨ ਨੂੰ ਲਿਖ ਭੇਜੇ ਤਾਂ ਕਿ ਇਸ ਲੇਖ ਦੇ ਦੋਬਾਰਾ ਪ੍ਰਕਾਸ਼ਤ ਕਰਨ ਸਮੇਂ ਇਹ ਸੂਚੀ ਵਿਚ ਸ਼ਾਮਲ ਕਰ ਲਏ ਜਾਣ ।

ਹਿੰਦੋਸਤਾਨ ਦੀ ਦੇਸ਼ ਵੰਡ ਹੋਇ ਨੂੰ 45 ਸਾਲ ਬੀਤ ਚੁਕੇ ਹਨ ਇਸ ਸਮੇਂ ਅੰਦਰ ਸਿਵਾਏ ਪੰਜ ਸਤ ਉਘੇ ਗੁਰਦੁਆਰਿਆਂ ਦੇ ਜਿਨ੍ਹਾਂ ਦੀ ਯਾਤਰਾ ਨੂੰ ਸਿਖ ਇਨ੍ਹਾਂ ਸਾਲਾਂ ਅੰਦਰ ਜਾਂਦੇ ਰਹੇ ਹਨ, ਬਾਕੀ ਗੁਰਦੁਆਰਿਆਂ ਬਾਰੇ ਕੁਛ ਪਤਾ ਨਹੀਂ ਕਿ ਉਹ ਕਿਸ ਦਸ਼ਾ ਵਿਚ ਹਨ ਅਤੇ ਜੇ ਇਕ ਦੋ ਪੁਸ਼ਤਾਂ ਹੋਰ, ਸਿਖ ਇਨ੍ਹਾਂ ਬਾਰੇ ਸਹੀ ਜਾਣਕਾਰੀ ਨ ਲੈ ਸਕੇ ਤਾਂ ਇਨ੍ਹਾਂ ਦਾ ਹਮੇਸ਼ਾ ਲਈ ਭੁੱਲ ਜਾਣਾ ਵੀ ਸੰਭਵ ਹੋਵੇਗਾ ।

ਇਸ ਪਰਥਾਏ ਸ੍ਰੋ, ਗੁ: ਪ੍ਰ. ਕਮੇਟੀ ਅਤੇ ਦੇਸ਼ ਦੀ ਕੇਂਦਰੀ ਸਰਕਾਰ ਤਥਾ ਭਾਰਤੀ ਵਿਧਾਨ ਸਭਾਵਾਂ ਦੇ ਸਿਖ ਮੈਂਬਰਜ਼ ਨੂੰ ਧਿਆਨ ਦੇਣਾ ਚਾਹੀਦਾ ਹੈ।

ਸਕੱਤਰ

ਗੁਰੂ ਨਾਨਕ ਦੇਵ ਮਿਸ਼ਨ

# ਟਰੈਕਟ ਨੰਬਰ ੪੦੭ ਲਈ ਸਹਾਇਕ

1 ਸ੍ਰੀ ਗੁਰ ਸਿੰਘ ਸਭਾ ਪਟਿਆਲਾ ।
2 ਸ੍ਰੀ ਗੁਰੂ ਸਿੰਘ ਸਭਾ ਪੀਰੂ ਮਨੂਰ ਕੋਚੀਨ ।
3 ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ਿਆਰਪੁਰ ।
4 ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ ।
5 ਬਾਬਾ ਭੇਜਾ ਸਿੰਘ ਟ੍ਰਸਟ, ਵੇਸਟ ਪਟੇਲ ਨਗਰ, ਨਵੀਂ ਦਿੱਲੀ ।
6 ਸ. ਗੁਰਚਰਨ ਸਿੰਘ ਜਗਰਾਓਂ ।
7 ਸ. ਬਲਦੇਵ ਸਿੰਘ ਐਂਡ ਸੰਨਜ਼ ਜਗਰਾਓਂ ।
8 ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤਿ ਆਰਟ ਪ੍ਰੈਸ, ਜਗਰਾਓਂ
9 ਸ. ਸੁਰਜੀਤ ਸਿੰਘ, ਸੁਰਜੀਤ ਕੌਰ, ਨਵੀਂ ਬਸਤੀ, ਜਗਰਾਓਂ ।
10 ਸ. ਮਾਨ ਸਿੰਘ ਮੋਤੀ ਨਗਰ, ਨਵੀਂ ਦਿੱਲੀ ।
11 ਸ ਇੰਦਰ ਸਿੰਘ, ਨਿਊ ਪ੍ਰੇਮ ਨਗਰ, ਲੁਧਿਆਣਾ ।
12 ਬੀਬੀ ਕਸ਼ਮੀਰ ਕੌਰ ਸੁਪਤਨੀ ਸ੍ਰ. ਬਚਨ ਸਿੰਘ ਵਿਨੀਪੈਗ, ਕੈਨੇਡਾ ।
13 ਸ. ਨਰਿੰਦਰਪਾਲ ਸਿੰਘ, ਨਿਰਮਾਣ ਵਿਹਾਰ ਨਵੀਂ ਦਿੱਲੀ ।
14 ਸ. ਦਲਜੀਤ ਸਿੰਘ ਨਿਆਮਤਪੁਰ, ਜ਼ਿਲਾ ਬੁਰਦਵਾਨ W.B.
15 ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ਼ ਕੁਰਨੂਲ AP
16 ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ, ਡੇਹਰਾਦੂਨ ।
17 ਸ. ਇੰਦਰਜੀਤ ਸਿੰਘ ਸਰਾਭਾ ਨਗਰ, ਲੁਧਿਆਣਾ ।
18 ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ, ਪਟਿਆਲਾ ।

1 ਨਾਨਕ ਨਿਰਮਲ ਪੰਥ ਚਲਾਇਆ ਮੁੱਖ 10 ਰੁਪਏ ਇਲਾਵਾ ਡਾਕ ਖਰਚ ।
2 ਫਰਿਆਮ ਇਕੇਲਾ...ਦੂਜੀ ਛਾਪ 15 ਰੁਪਏ ।
3 ਕਿਉਂ ਕੀਤੋ ਵੇਸਹੁ 1 ਰੁਪਏ ।
4 ਸਿੱਖ ਵੀਰਾਂ ਨੂੰ ਹਲੂਣਾ 10 ਰੁਪੈ
5 ਜਥੇਦਾਰ ਕਰਤਾਰ ਸਿੰਘ ਝਬਰ 15 ਰੁਪਏ ।
6 ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 4 ਰੁਪਏ ।

ਮਿਸ਼ਨ ਦਾ ਸਾਲਾਨਾ ਚੰਦਾ 20/- ਇਕ ਵੇਰ ਜੀਵਨ ਪਰਯੰਤ ਚੰਦਾ 150/-
ਪਰਦੇਸਾਂ ਲਈ ਸਮੁੰਦਰੀ ਡਾਕ 300/- ਰੁਪੈ ਹਵਾਈ ਡਾਕ 500/- ਰੁਪੈ

ਪ੍ਰਕਾਸ਼ਕ
ਗੁਰੂ ਨਾਨਕ ਦੇਵ ਮਿਸ਼ਨ
ਪਟਿਆਲਾ

ਦੂਜੀ ਵਾਰ
ਅਪ੍ਰੈਲ-1992

ਛਾਪਕ
ਐਨਸਨ ਪ੍ਰਿੰਟਰਜ਼
ਪਟਿਆਲਾ-ਫੋਨ 70564